ੴ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰਾਯ ਨਮ:

# ਵਿਨਯ ਪਤ੍ਰਿਕਾ

ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਮਹਾਰਾਜ

ਰਚਿਤ


ਕਵਿਰਾਜ--ਸ੍ਰੀ ੧੦੮ ਸ੍ਵਾਮੀ ਹਰਿਨਾਮ ਦਾਸ ਜੀ ਉਦਾਸੀਨ
ਗਜਾਨੀ, ਵੈਦਯ।


"ਅਨਨਯ ਉਦਾਸੀਨਾਂ ਵਾਸਤੇ"


ਪ੍ਰਕਾਸ਼ਕ : –

## ਰਾਮੇਸ਼ ਚੰਦ੍ਰ ਸੂਰੀ

## ਕਾਂਤੇਸ਼ ਆਯੁਰਵੈਦਿਕ ਫਾਰਮੇਸੀ

ਕਪੂਰਥਲਾ (ਪੰਜਾਬ)

ਛਾਪਕ—
ਮਹੇਸ਼ ਪ੍ਰਿੰਟਿੰਗ ਪ੍ਰੈਸ ਜਾਲੰਧਰ

ਪਹਿਲੀ ਵਾਰ ੧੦੦੦
ਭੇਟਾ—੨-੫੦

# ਭੂਮਿਕਾ

ਸ੍ਰੀ ਭਗਵਾਨ ਸਤਿਗੁਰੂ ਮਹਾਰਾਜ, ਸਾਰੇ ਸੰਸਾਰ ਦੇ ਉਧਾਰਕ, ਧਰਮ ਰਖਯਕ, ਵੇਦਾਂ ਦੇ ਅਨੁਭਵੀ, ਪਾਪੀਆਂ ਨੂੰ ਚਰਨਾਂ ਵਿਚ ਨਿਵਾਸ ਦੇਣ ਵਾਲੇ, ਉਦਾਸੀਨ ਭੇਖ ਦੇ ਜੀਰਣੋਧਾਰਕ, ਪਤਿਤਾਂ ਨੂੰ ਪਾਵਨ ਕਰਨਹਾਰ ਅਤੇ ਮੁਕਤੀ ਦੇ ਦਾਤਾਰ ਦਿਆਂ ਚਰਨ ਕਮਲਾਂ ਵਿਚ ਇਹ 'ਵਿਨਯ ਪਤ੍ਰਿਕਾ' ਭੇਜ ਰਿਹਾ ਹਾਂ। ਵਿਨਯ ਕਰਨ ਵਾਸਤੇ ਹਰੇਕ ਦੁਖੀਆ ਜਾਂਦਾ ਹੈ। ਉਹ ਬ੍ਰਹਮਾ ਤੋਂ ਕੀੜੀ ਤਕ ਸਾਰਿਆਂ ਦੀ ਪੁਕਾਰ ਸੁਣਦਾ ਹੈ। ਪ੍ਰੰਤੂ ਕੋਈ ਕੋਈ ਫਰਿਯਾਦੀ ਐਹੋ ਜਿਹਾ ਹੁੰਦਾ ਹੈ - ਕਿ ਜਿਸ ਨੂੰ ਬਾਦਸ਼ਾਹ ਇਹ ਜਾਣ ਦਾ ਹੋਇਆ ਕਿ ਇਸ ਦੀ ਪੁਕਾਰ ਜਾਇਜ਼ ਹੈ—ਪਰ ਦਰਬਾਰੀ ਲੋਕ ਇਹਦੇ ਨਾਲ ਸਹਿਮਤ ਨਹੀਂ—ਇਸ ਲਈ ਉਸਦੀ ਕੁਝ ਮਦਦ ਨਹੀਂ ਕਰ ਸਕਦਾ। ਫੇਰ ਉਸ ਫਰਿਯਾਦੀ ਨੂੰ ਕਿਸੇ ਨੇਕ—ਅਹਿਲਕਾਰ ਦੀ ਭਾਲ ਕਰਨੀ ਪੈਂਦੀ ਹੈ। ਜਿਹੜਾ ਉਸ ਗ਼ਰੀਬ ਦੀ ਪੁਕਾਰ ਵੀ ਅੱਗੇ ਪੁਚਾਵੇ ਅਤੇ ਕਿਸੇ ਦਰਬਾਰੀ ਅਹਿਲਕਾਰ ਨੂੰ ਬੋਲਣ ਵੀ ਨਾ ਦੇਵੇ। ਸੱਚਾ ਪਾਤਸ਼ਾਹ ਆਪਣੇ ਸਥਾਨ ਵਿਚ ਚੋਰ ਛਤ੍ਰ ਦੇ ਸਹਿਤ ਰਾਜਯ ਸਿੰਘਾਸਣ ਤੇ ਵਿਰਾਜਮਾਨ ਹੈ। ਸਾਹਿਬ ਜੀ ਦੇ ਸੀਸ ਤੇ ਕਮਲਦਾਸ ਚੌਰ ਝੁਲਾ ਰਿਹਾ ਹੈ, ਦੇਵਦਾਸ ਤੇ ਮਾਧਵਾਨੰਦ ਬ੍ਰਾਹਮਣ ਹੱਥਾਂ ਵਿਚ ਤਾਊਸ ਤੇ ਮ੍ਰਿਦੰਗ ਲੈ ਕੇ ਮਿੱਠੀ ਸੁਰ ਨਾਲ ਸ੍ਰੀ ਸਾਹਿਬ ਜੀ ਦਾ ਯਸ਼ ਗਾ ਰਹੇ ਹਨ। ਸ੍ਰੀ ਗੋਂਦੜੀਆ ਜੀ ਮੁਖ੍ਯ ਮੰਤ੍ਰੀ ਹਨ—ਤਿੰਨ ਮੰਤ੍ਰੀ ਸ੍ਰੀ ਗੋਬਿੰਦ ਜੀ, ਸ੍ਰੀ ਫੂਲ ਜੀ ਅਤੇ ਸ੍ਰੀ ਬਾਲੂ ਹਸਨਾ ਜੀ ਹੋਰ ਹਨ। ਬਖ਼ਸ਼ੀਸ਼ਾਂ ਛੇ ਉਪਮੰਤ੍ਰੀ ਸ੍ਰੀ ਭਗਤ ਭਗਵਾਨ ਜੀ, ਸ੍ਰੀ ਅਜਿੱਤਾਨੰਦ ਜੀ, ਸ੍ਰੀ ਸੁਥਰਾ ਸ਼ਾਹ ਜੀ, ਸ੍ਰੀ ਮੀਹਾਂ ਸਾਹਿਬ ਜੀ, ਸ੍ਰੀ ਵਕਤਾਨੰਦ ਜੀ ਅਤੇ ਸ੍ਰੀ ਸੰਗਤ ਸਾਹਿਬ ਜੀ ਹਨ। ਉਪ ਬਖ਼ਸ਼ੀਸ਼ਾਂ ਸ੍ਰੀ ਬਨਖੰਡੀ ਜੀ (ਨੰ. ੧) ਸ੍ਰੀ ਬਨਖੰਡੀ ਜੀ (ਨੰ. ੨) ਸ੍ਰੀ ਕ੍ਰਿਪਾਲ ਦਾਸ ਜੀ, ਸ੍ਰੀ ਮਾਣਿਕ ਚੰਦ ਜੀ, ਸ੍ਰੀ ਮਿਹਰਚੰਦ ਜੀ, ਸ੍ਰੀ ਧੀਰਮੱਲ ਜੀ, ਸ੍ਰੀ ਨਿਰੰਜਨ ਰਾਯ ਜੀ, ਸ੍ਰੀ ਮਿਹਰਬਾਨ ਜੀ, ਸ੍ਰੀ ਨਾਰਾਯਣ ਦਾਸ ਜੀ, ਸ੍ਰੀ ਪ੍ਰਿਥੀ ਚੰਦ ਜੀ, ਸ੍ਰੀ ਕਨ੍ਹੱਯਾ ਸਾਹਿਬ ਜੀ, ਸ੍ਰੀ ਸੇਵਾਦਾਸ ਜੀ, ਸ੍ਰੀ ਜਗਤਸ੍ਵਾਮੀ ਰਾਮ ਜੀ, ਸ੍ਰੀ ਰਾਮਰ ਇ ਜੀ, ਸ੍ਰੀ ਥਾਨਦਾਸ ਜੀ, ਸ੍ਰੀ ਪ੍ਰੀਤਮ ਦਾਸ, ਸ੍ਰੀ ਸੂਰਦਾਸ ਜੀ ਅਤੇ ਸ੍ਰੀ ਸੰਤੋਖ ਦਾਸ ਆਦਿਕ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਸ੍ਰੀ ਚੰਦਰ ਮਹਾਰਾਜ ਜੀ ਦੇ ਦਰਬਾਰੀ ਆਹੁਦੇਦਾਰ ਹਨ। ਸਾਰਿਆਂ ਲਈ ਹੀ ਕੋਈ ਨਾ ਕੋਈ ਕੰਮ ਸੱਚੇ ਪਾਤਸ਼ਾਹ ਜੀ ਨੇ ਵੰਡਿਆ ਹੋਇਆ ਹੈ। ਆਪੋ ਆਪਣੀਆਂ ਡਿਊਟੀਆਂ ਕੋਈ ਵਿਦਯਾ, ਕੋਈ ਧਨ ਸੰਪਤੀ, ਕੋਈ ਆਵਨ ਜਾਣ, ਕੋਈ ਜਪ, ਕੋਈ ਤਪ, ਕੋਈ ਪਰਉਪਕਾਰ, ਕੋਈ ਦੁਸ਼ਟਾਂ ਨਾਲ ਜੰਗ, ਕੋਈ ਜਨ ਕਲਯਾਣ ਵਿਚ ਲੱਗਾ ਹੋਇਆ ਹੈ। ਮੇਰੀ 'ਵਿਨਯ ਪਤ੍ਰਿਕਾ' ਨੂੰ ਸ੍ਰੀ ਸੱਚੇ ਪਾਤਸ਼ਾਹ ਜੀ ਤਕ ਇਹ ਜ਼ਰੂਰ ਪੁਚੋਣਗੇ ਕਿਉਂ ਕਿ ਮੈਂ ਇਕ ਤਰਸ ਯੋਗ ਬੱਚਾ ਹਾਂ। ਮੇਰੇ ਤੇ ਸਾਰਿਆਂ ਨੂੰ ਹੀ ਤਰਸ ਆ ਰਿਹਾ ਹੈ।

ਔਹ ਵੇਖੋ ! ਸ੍ਰੀ ਗੁਰੂ ਅਲਮਸਤ ਸਾਹਿਬ ਜੀ ਅਤੇ ਸ੍ਰੀ ਗੁਰੂ ਸੰਗਤ ਸਾਹਿਬ ਜੀ ਅਤੇ ਸ੍ਰੀ ਮਹਾਰਾਜ ਸ੍ਵਾਮੀ ਪ੍ਰੀਤਮ ਦਾਸ ਜੀ ਮਹੰਤ ਵਾਸੂ ਅਸਤਾਨਾ (ਝੰਗ) ਵਾਲਿਆਂ ਨੂੰ ਸ੍ਰੀ ਭਗਵਾਨ ਸਤਿਗੁਰੂ ਮਹਾਰਾਜ, ਕਰਣ ਕਾਰਣ, ਜਯੋਤੀ ਸ੍ਵਰੂਪ ਸ਼ਿਵ ਸ੍ਰੀਚੰਦ੍ਰ ਜੀ ਨੇ ਭੇਜਿਆ ਹੈ। ਕਿ ਏਸ ਗ਼ਰੀਬ ਦੀ 'ਵਿਨਯ ਵਾਲੀ ਚਿੱਠੀ' ਲਿਆਓ। ਮੇਰੇ ਹੱਥ ਚੋਂ ਚਿੱਠੀ ਸ੍ਰੀ ਸ੍ਵਾਮੀ ਪ੍ਰੀਤਮ ਦਾਸ ਜੀ ਨੇ 24 ਸਾਲ ਬਾਅਦ ਸ੍ਵਰਗ ਚੋਂ ਆ ਕੇ ਪਕੜ ਲਈ ਹੈ ਅਤੇ ਪੜ੍ਹਣ ਲਈ ਸ੍ਰੀ ਸਤਿਗੁਰੂ ਪੂਜਯਪਾਦ ਜੀ ਨੇ ਮੈਨੂੰ ਬੁਲਾ ਲਿਆ ਹੈ। ਮੇਰੀ ਪਤ੍ਰਿਕਾ ਨਾਲ ਸਾਰੀ ਸਭਾ ਹੀ ਸਤਿਗੁਰਾਂ ਦੇ ਸਨਮੁਖ ਖੜੀ ਹੋ ਗਈ ਹੈ। ਮੇਰੀ ਸਫਾਰਸ਼ ਵੀ ਹੋ ਗਈ ਹੈ। ਸ੍ਰੀ ਸੱਚੇ ਪਾਤਸ਼ਾਹ ਪ੍ਰਸੰਨ ਹਨ। ਮੇਰੇ ਤੇ ਮਿਹਰ ਦੀ ਨਜ਼ਰ ਕਰ ਰਹੇ ਹਨ। ਮੇਰੇ ਲਈ ਆਪਣੇ ਦਰਬਾਰ 'ਚੋਂ ਭੋਗ ਮੋਖ ਭੇਜ ਰਹੇ ਹਨ। ਅਜੇ ਅੱਧੀ ਪਤ੍ਰਿਕਾ ਹੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸੁਣੀ ਤਾਂ ਝੱਟ, ਸ੍ਰੀ ਸ੍ਵਾਮੀ ਪ੍ਰੀਤਮ ਦਾਸ ਜੀ ਦੀ ਆਤਮਾ ਉਨ੍ਹਾਂ ਦੇ ਚੇਲੇ ਸ੍ਰੀ ਮਹੰਤ ਸੰਤ ਦਾਸ ਜੀ ਗੋਪਾਲਨਗਰ ਜਲੰਧਰ ਵਾਲਿਆਂ ਦੇ ਵਿਚ ਆ ਗਈ ਉਹਨਾਂ ੩੨੫) ਸਵਾ ਤਿੰਨ ਸੋ ਰੁਪਿਆ ਮੈਨੂੰ ਦੇ ਕੇ ਆਖਿਆ ਕਿ ਇਹ ਮਾਯਾ ਸ੍ਰੀ ਭਗਵਾਨ ਸਤਿਗੁਰੂ ਸ੍ਰੀ ਚੰਦ੍ਰ ਮਹਾਰਾਜ ਜੀ ਤਥਾ ਸ੍ਰੀ ਸਤਿਗੁਰੂ ਸੰਗਤ ਸਾਹਿਬ ਜੀ ਨੇ ਸ੍ਰੀ ਸ੍ਵਾਮੀ ਪ੍ਰੀਤਮ ਦਾਸ ਜੀ ਦੇ ਰਾਹੀਂ ਭੇਜੀ ਹੈ। ਤੂੰ ਚਿੱਠੀ ਪੜ ਕੇ ਪੂਰੀ ਸੁਣਾ। ਸਾਹਿਬ ਪ੍ਰਸੰਨ ਹੈਨ। ੫੦) ਪੰਜਾਹ ਰੁਪੈ ਸ੍ਰੀ ਮਹੰਤ ਨਰਬਦਾਨੰਦ ਜੀ ਸੰਗਲਵਾਲਾ ਅਖਾੜਾ ਅੰਮ੍ਰਿਤਸਰ ਨੇ ਸਹਾਯਤਾ ਦਿੱਤੀ। ੫੦). ਪੰਜਾਹ ਰੁਪੈ ਸ੍ਰੀਮਾਨ ਮਹੰਤ ਸੁੰਦਰ ਸਿੰਘ ਜੀ ਗਜਾਨੀ ਸੇਵਾ ਪੰਥੀ ਰਿਵਾੜੀ (ਗੁੜਗਾਉਂ)। ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੇ ੪੭੫ਵੇਂ ਅਵਤਾਰ ਗੁਰੁਪਰਵ ਦੀ ਸਾਰੇ ਸੰਸਾਰ ਨੂੰ ਲਖ ਲਖ ਵਧਾਈ ਹੋਵੇ। ੧-੯-੬੯।

ਸ੍ਵਾਮੀ—ਹਰਿਨਾਮਦਾਸ ਉਦਾਸੀਨ
ਕਾਂਤੇਸ਼ ਆਯੁਰਵੈਦਿਕ ਫਾਰਮੇਸੀ, ਕਪੂਰਥਲਾ।

ੴ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰਾਯ ਨਮ :

# ਅਥ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਵਿਨਯ ਪਤ੍ਰਿਕਾ ਲਿਖ੍ਯਤੇ

ਦੋਹਰਾ :

ਓਅੰਕਾਰ ਵਿਦ ਵੇਦ ਧੁਨਿ, ਸਕਲ ਸਾਮਰਥਕ ਜੋਤਿ ॥
ਕੋਟ ਭਾਨੁ ਬਿਧੁ ਤੇਜ ਬਰ, ਨਮੋ ਮੋਖ ਕਰ ਪੋਤਿ ।੧॥

ਸ਼ਬਦਾਰਥ :

ਓਅੰਕਾਰ=ਉੱਚਾਰਣ ਮਾਤ੍ਰ ਤੋਂ ਰਖ੍ਯਾ ਕਰਨ ਵਾਲਾ, (ਅ) ਸਾਰਿਆਂ ਪਰਮੇਸ਼ੁਰ ਦਿਆਂ ਨਾਮਾਂ 'ਚੋਂ ਪਹਿਲਾ ਨਾਮ। ਵਿਦ=ਜਾਨਣਾ, ਸਮਝਣਾ, (ਅ) ਧ੍ਯਾਨ ਕਰਨਾ, (ੲ) ਵਿਚਾਰਨਾ, (ਸ) ਵਾਸ ਕਰਨਾ, ਨਿਵਾਸਣ, (ਹ) ਅਤਪਣਾ, (ਕ) ਦੁਖੀ ਹੋਣਾ, (ਖ) ਪੰਡਿਤ, ਵਿਦ੍ਵਾਨ। ਵੇਦ=ਹਿੰਦੂ ਧਰਮ ਦੇ ਮੁਖ੍ਯ ਚਾਰ ਗ੍ਰੰਥ, ਜਿਨ੍ਹਾਂ ਦੇ ਨਾਮ ਰਿਗ, ਯਜੁਰ, ਸਾਮ ਤੇ ਅਥਰਵਨ ਹਨ। ਸਨਾਤਨ ਧਰਮ ਦਾ ਨਿਸਚ੍ਯ ਹੈ ਕਿ ਵੇਦ ਈਸ਼ੁਰ ਰਚਿਤ ਹਨ। ਬਹੁਤ ਗ੍ਰੰਥਾਂ ਵਿਚ ਵੇਦਾਂ ਨੂੰ ਈਸ਼ੁਰ ਦੇ ਸ੍ਵਾਸ ਵੀ ਕਿਹਾ ਹੋਇਆ ਹੈ। ਮਨੁਸਿਮ੍ਰਿਤੀ ਦੇ ਅਧ੍ਯਾਯ ੧ ਸ਼ਲੋਕ ੨੩ ਵਿੱਚ ਜ਼ਿਕਰ ਹੈ ਕਿ ਅਗਨਿ, ਵਾਯੂ ਤੇ ਸੂਰਯ ਤੋਂ ਵੇਦ ਪ੍ਰਾਪਤ ਹੋਏ ਹਨ। ਰਿਗ ਵੇਦ ਦੇ ੧੦ ਮੰਡਲ, ੧੦੨੮ ਸੂਕਤ ਤੇ ੧੫੩੮੨੬ ਸ਼ਬਦ ਹਨ। ਯਜੁਰ ਵੇਦ ਦੀਆਂ 'ਤੈੱਤਰੀਯ' ਤੇ 'ਵਾਜਸਨੇਯੀ' ਦੋ ਸੰਹਿਤਾ ਹਨ। ਤੈੱਤਿਰੀਯ (ਕ੍ਰਿਸ਼ਣ) ਦੀਆਂ ੨੧੯੮ ਤੇ ਵਾਜਸਨੇਯੀ (ਸ਼ੁਕਲ) ਦੀਆਂ ੧੯੭੫ ਕੰਡਿਕਾ ਹਨ। ਸਾਮਵੇਦ ਦੇ ੧੫੪੯ ਮੰਤ੍ਰ ਹਨ। ਅਥਰਵਨ ਦੇ ੭੬੦ ਮੰਤ੍ਰ ਹਨ। ਧੁਨਿ=ਆਵਾਜ਼, (ਅ) ਆਵਾਜ਼ ਦੀ ਗੂੰਜ, (ੲ) ਵ੍ਯੰਜਨਾ ਦ੍ਵਾਰਾ ਪ੍ਰਗਟ ਹੋਇਆ ਹੋਇਆ ਗੂੜ੍ਹ ਭਾਵ। ਸਾਮਰਥਕ=ਸ਼ਕਤੀ ਰੱਖਣ ਵਾਲਾ, ਤਾਕਤ ਵਾਲੀ। ਭਾਨੁ=ਸੂਰਜ। ਬਿਧੁ=ਚੰਦ੍ਰਮਾ। ਬਰ=ਉੱਤਮ, ਸ੍ਰੇਸ਼ਟਿ। ਮੋਖ ਕਰ ਪੋਤਿ=ਮੁਕਤੀ ਦਾ ਜਹਾਜ਼।

ਭਾਵਾਰਥ :

(ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਜੀ ਮਹਾਂਰਾਜ ਜੀ ਨੂੰ ਬ੍ਰਹਮ ਰੂਪ ਕਰ ਕੇ ਵਰਣਨ ਕੀਤਾ ਜਾਂਦਾ ਹੈ ਕਿ ਜਿਹੜਾ) ਵੇਦਾਂ ਦੀ ਵ੍ਯੰਜਨਾ ਸ਼ਕਤਿ ਦ੍ਵਾਰਾ ਓਂ=ਬ੍ਰਹਮ ਰੂਪ ਜਾਣਿਆਂ ਜਾਂਦਾ ਹੈ, (ਉਹਨਾਂ) ਸਾਰੀਆਂ ਕਲਾ (ਸ਼ਕਤੀਆਂ) ਨੂੰ ਧਾਟਨ ਵਾਲੀ ਜੋਤਿ (ਸਤਿਗੁਰੂ ਜੀ) ਹਨ, ਕ੍ਰੋੜਾਂ ਸੂਰਜਾਂ ਤੇ ਚੰਦ੍ਰਮਾਹਾਂ ਤੋਂ ਵੀ ਉੱਤਮ ਤੇਜ ਵਾਲੇ ਹਨ (ਉਸ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਜੀ) ਮੁਕਤੀ ਦੇ ਜਹਾਜ਼ ਨੂੰ ਨਮਸਕਾਰ ਹੈ।

**ਨੋਟ** :—ਇਸ ਗ੍ਰੰਥ ਵਿੱਚ ਸ੍ਰੀ ਭਗਵਾਨ ਸ੍ਰੀਚੰਦ੍ਰ ਜੀ ਦਾ ਵਰਣਨ ਕਰਨਾ ਹੈ ਇਸ ਵਾਸਤੇ 'ਵਸਤ੍ਰ ਨਿਰਦੋਸ਼' ਹੈ। ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਤੋਂ 'ਸਕਲ ਸਾਮਰਥਕ ਸੋਤਿ' ਆਸ਼ੀਰਵਾਦ ਦੀ ਚਾਹ ਹੈ ਇਸ ਵਾਸਤੇ 'ਆਸ਼ੀਰਵਾਦ' ਹੈ ਅਤੇ ਨਮਸਕਾਰ ਭੀ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਜੀ ਮਹਾਰਾਜ ਨੂੰ ਹੀ ਕੀਤੀ ਗਈ ਹੈ। ਇਸ ਵਾਸਤੇ 'ਨਮਸਕਾਰ' ਵੀ ਇਹੋ ਹੈ।

**ਦੋਹਰਾ :**

ਪਰਮਪਰਾਵਰ ਆਦਿ ਨਾਥ, ਜੋ ਸਭਿ ਸਾਥ ਰਮੰਤ ॥
ਸ਼੍ਰੀਚੰਦ੍ਰ ਧਰ ਰੂਪ ਸ਼ਿਵ, ਪ੍ਰਗਟ ਲਖਾਯੋ ਸੰਤ ॥੨॥

**ਭਾਵਾਰਥ :**

ਜਿਹੜਾ ਸਾਰਿਆਂ ਤੋਂ ਪਹਿਲਾ ਮਾਲਕ ਹੈ, ਜਿਹੜਾ (ਪਰਮ ਪਰਾਵਰ), ਸਾਰਿਆਂ ਤੋਂ ਮਹਾਨ ਉੱਤਮ, ਜਿਹੜਾ ਸਾਰਿਆਂ ਨਾਲ (ਰਮੰਤ) ਮਿਲਿਆ ਹੋਇਆ ਅਤੇ (ਸ਼ਿਵ) ਮਹਾਨ ਕਲਜਾਣ ਸ੍ਵਰੂਪ ਹੈ ਉਸ ਨੇ ਸੰਤ ਰੂਪ (ਸ਼੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਮਹਾਰਾਜ ਦਾ) ਧਰ ਕੇ (ਜਗਤ ਨੂੰ) ਪ੍ਰਤਜਖ ਜਣਾਇਆ ਹੈ । ੨

**ਕਬਿੱਤ :**

ਅੰਗ ਅੰਗ ਤਪਤ ਹੁਤਾਸਨ ਪ੍ਰਕਾਸ਼ਨ ਕੈ, ਏਕ-ਠੌਰ-ਥਿਤਿ ਚਿਤ ਕਬਹੂੰ ਨ ਭਾਵਤੋ ॥
ਰਿਦਯ ਕੀ ਜਲਨ ਕ੍ਰੂਰ ਸੁਤਨ ਜਨਮ ਦੀਨੋ, ਯਮਰਾਜ ਸ਼ਨੀ ਪੇਖ ਭਵ ਭਯ ਪਾਵਤੋ ॥
ਵਿਘਨ ਵਿਹੀਨ ਲੀਨ ਏਕ ਰਸ ਤਪੋਵ੍ਰਤ, ਚੀਨ ਚੀਨ ਜੀਵ ਜੰਤੁ ਮਯਾਦਾਨ ਯਾਵਤੋ ॥
ਨਿਤਜ ਪ੍ਰਤਿ ਦ੍ਰਿੜ ਧਰਮ-ਯੋਗ ਪ੍ਰਤਿਪਾਰਤ ਹੈ, ਤੌ ਹੂੰ ਰਵਿ ਸ਼੍ਰੀਚੰਦ੍ਰ ਚਰਨ ਨ ਸਮਾਵਤੋ ॥੩॥

**ਭਾਵਾਰਥ :**

(ਸੂਰਜ ਦਾ) ਅੰਗ ਅੰਗ ਅੱਗ ਦੇ ਪ੍ਰਭਾਵ ਨਾਲ (ਤਪਸ੍ਵੀਆਂ ਵਾਂਗੂ) ਤਪਦਾ ਹੈ (ਸੂਰਜ ਨੂੰ) ਇਕ ਥਾਂ ਟਿਕਣਾ (ਤਪਸ੍ਵੀਆਂ ਵਾਂਗੂ) ਕਦੀ ਦਿਲ ਵਿਚ ਚੰਗਾ ਨਹੀਂ ਲਗਦਾ । (ਸੂਰਜ ਦੇ) ਦਿਲੀ ਸਾੜੇ ਨੇ ਭੈੜੇ ਪੁਤਾਂ ਨੂੰ ਪੈਦਾ ਕੀਤਾ ਹੈ (ਉਹ ਸੂਰਜ ਦੇ ਪੁਤ) ਧਰਮਰਾਜ ਅਤੇ ਛਨਿੱਛਰ ਹਨ (ਜਿਨਾਂ ਨੂੰ) ਵੇਖ (ਅਨੁਭਵ ਕਰ) ਕੇ ਸੰਸਾਰ ਡਰਦਾ ਹੈ । ਲਗਾਤਾਰ (ਸੂਰਜ) ਨਿਰਵਿਘਨ ਤਪੋ ਧਰਮ ਵਿੱਚ (ਪਿੱਛੇ ਕਹੇ ਅਨੁਸਾਰ) (ਲੀਨ) ਲੱਗਾ ਹੋਇਆ ਹੈ । (ਸੂਰਜ ਦੇ ਤਪੋਧਰਮ=ਤੇਜਸ੍ਵੀ ਪ੍ਰਭਾਵ ਨੂੰ) ਵੇਖ ਵੇਖ ਕੇ (ਯਾਵਤ) ਜਿੰਨੇ ਵੀ (ਜੀਵ ਜੰਤੂ) ਛੋਟੇ ਵੱਡੇ ਜੀਵ ਹਨ ਕ੍ਰਿਪਾ ਦਾ ਦਾਨ ਹੀ ਚਾਹੁੰਦੇ ਹਨ ਇਹੋ ਜਿਹਾ (ਯੋਗ ਧਰਮ) ਤਪੋਮਯਧਰਮ ਪ੍ਰਭਾਵ (ਸੂਰਜ) ਸਦਾ ਹੀ ਨਿਬਾਹੁੰਦਾ ਹੈ ਪਰ ਤਾਂ ਵੀ (ਸ਼੍ਰੀ ਭਗਵਾਨ ਸਤਿਗੁਰੂ) ਸ਼੍ਰੀਚੰਦ੍ਰ (ਮਹਾਰਾਜ) ਜੀ ਦੇ ਚਰਨਾਂ ਦੇ ਬਰੋਬਰ ਨਹੀਂ ਆ ਸਕਦਾ ।੩॥

**ਨੋਟ :**—ਇਹ ਪ੍ਰਤੀਪਾਲੰਕਾਰ ਹੈ । ਇਸ ਦੇ ਦੋ ਭੇਦ ਹਨ । ਵਿਚਾਰਵਾਨਾ ਲਈ ਸਾਰੇ ਭੇਦ ਕਾਵਜ ਗ੍ਰੰਥਾਂ 'ਚੋਂ ਵੇਖਣੇ ਹੀ ਯੋਗ ਹਨ । ਮੈਂ ਏਥੇ ਕੁਝ ਉਦਾਹਰਣ ਲਿਖਦਾ ਹਾਂ ਤਾਕਿ ਰਸ ਪੈਦਾ ਹੋ ਕੇ ਕਾਵਜ ਵਿਚ ਪ੍ਰਵੇਸ਼ ਹੋ ਸਕੇ ।

**ਕਬਿੱਤ :**

ਮਨਿਨ ਮਹਲ ਮਹਿ ਮਹਕੈ ਸੁਗੰਧੇ, ਤੈਸੋ ਫ਼ਟਿਕ ਸਿਲਾਨ ਹੂੰ ਕੋ ਫਰਸ਼ ਸਮਾਰੋ ਹੈ ॥
ਜ਼ੇਵਦਾਰ ਜ਼ਰਬਦਾਰ ਜ਼ਰੀਂ ਔ ਜਲੂਸਦਾਰ, ਚੋਬਦਾਰ ਬਿਸਦ ਬਿਛੌਨਨ ਪਸਾਰੋ ਹੈ ॥
ਚੰਦ੍ਰਮਨਿ ਚੌਕੀ ਪਰ ਚੰਪਕ ਬਰਨ ਹਠੀ, ਰੰਭਾ, ਰਮਾ, ਉਮਾ ਰੂਪ ਗਰਬ ਉਤਾਰੋ ਹੈ ॥
ਦੇਖੋ ਨੰਦਨੰਦ ਸੁਖਕੰਦ ਬ੍ਰਜਚੰਦ ਆਜ, ਰਾਧੇ ਮੁਖ-ਚੰਦ ਚੰਦ ਮੰਦ ਕਰ ਡਾਰੋ ਹੈ ॥੧॥

ਆਜ ਮੁਖਚੰਦ ਪਰ ਰਾਜਤ ਰੁਚਿਰ ਬਿੰਦੁ, ਯਹੀ ਬ੍ਰਜਚੰਦ ਕੇ ਬਿਕਾਵਨ ਸ਼ਿਤਾਬ ਕੀ ॥
ਛਾਜਤ ਛਬੀਲੀ ਛਬਿ ਬਰਨੀ ਨ ਜਾਤਿ ਮੋ ਪੈ, ਹਰਨੀ ਹਿਤੂ ਜਨ ਕੇ ਹਿਤ ਕੇ ਹਿਤਾਬ ਕੀ ॥
ਰਤਿ ਕੀ ਨ, ਰੰਭਾ ਕੀ ਨ, ਸਚੀ ਉਰਵਸ਼ੀ ਕੀ ਨ, ਬਰਿ ਬਾਰਿ ਡਾਰਿਯਤ ਉਪਮਾ ਕਿਤਾਬ ਕੀ ॥
'ਗ਼ਾਲਿਬ' ਗੁਲਾਬ ਕੀ ਨ, ਪੰਕਜ ਕੇ ਆਬ ਕੀ ਨ, ਰਹੀ ਆਫਤਾਬ ਕੀ ਨ, ਤਾਬ ਮਹਤਾਬ ਕੀ ॥੨॥

ਰਾਮ ਜਨਮ ਸੁਖ ਕੇ ਨਿਰੰਤਰ ਬਿਲੋਕਿਬੇ ਕੋ, ਆਨੰਦ ਸੁਮੇਰਿ ਦੇਵ ਹ੍ਰਿਦਯ ਉਮਾਹੇ ਹੈਂ ॥
ਅਤਿ ਪਛੁਤਾਯ ਰਹੇ ਜਾਂਯ ਅਕੁਲਾਂਯ ਫੇਰਿ, ਬਾਰਿ ਬਾਰਿ ਅਵਧ ਨਿਵਾਸਿਨ ਸਰਾਹੇ ਹੈਂ ॥
'ਰਸਿਕ ਬਿਹਾਰੀ' ਆਯੋ ਔਸਰ ਆਨੰਦਕਾਰੀ, ਸਭ ਸੁਰ ਝਾਰੀ ਭਾਰੀ ਭਰਤ ਉਛਾਹੇ ਹੈਂ ॥
ਬਿਧਿ ਬਿਧਿਤਾਈ ਤਯਾਗ ਬਾਮਦੇਵ ਭਯੋ ਚਾਹੇ, ਸ਼ੰਭੁ ਤਜਿ ਸ਼ੰਭੁਤਾ ਵਸ਼ਿਸਟ ਹੋਨ ਚਾਹੇ ਹੈ । ੩॥

**ਕਬਿੱਤ :** (ਕਾਵਯ ਪ੍ਰਭਾਕਰ)

**ਸਿੱਖ ਮਨ ਕਮਲ ਅਮਲ ਜਲ ਪ੍ਰੇਮ ਮਧਯ, ਪੇਖਤ ਵਿਗਾਸ ਸਹ ਹੁਲਾਸ ਪ੍ਰਬੀਨ ਹੈਂ ॥**
**ਤਸਕਰ ਵਿਸ਼ਈ ਚਕੁ, ਦਬਕ ਰਹੇ ਹੈਂ ਝਕ, ਗਯਾਨ ਕਰ ਉਦਿਤ ਮੁਦਔਸ਼ਧਿ ਮੁਨੀਨ ਹੈਂ ॥**
**ਕੈਰਵ ਅਗੁਣ ਗਣ ਧੀਰਜ ਨ ਰਿਦਯ ਛਣ, ਮੁੰਹਣ ਮੁੰਦਣਿ ਪਰਿ ਦਯੁਤਿ ਸੁਮਲੀਨ ਹੈਂ ॥**
**ਸਤਿਗੁਰੂ ਸ਼੍ਰੀਚੰਦ੍ਰ ਚਰਨ ਸੋਭਾ ਰਵਿ ਸਮ, ਯਹੈ ਅਧਿਕਾਈ ਏਕ ਤਪਤ ਬਿਹੀਨ ਹੈਂ ॥੪॥**

**ਭਾਵਾਰਥ :**

ਚੇਲਿਆਂ ਦਾ ਮਨ ਰੂਪ ਕਮਲ, ਨਿਰਮਲ ਪ੍ਰੇਮ ਰੂਪ ਜਲ ਵਿੱਚ (ਸ੍ਰੀ ਭਗਵਾਨ) ਸਤਿਗੁਰੂ ਸ਼੍ਰੀਚੰਦ੍ਰ (ਮਹਾਰਾਜ ਜੀ ਦੇ ਚਰਨਾਂ ਰੂਪ ਸੂਰਜ ਨੂੰ) ਵੇਖ ਕੇ ਖੁਸ਼ੀ ਨਾਲ ਖਿੜਦਾ ਜਾਣਿਆ ਹੈ । ਚੋਰਾ ਰੂਪ ਵਿਸ਼ਈ (ਪੁਰੁਸ਼) (ਚਕ) ਚਹੁੰ ਪਾਸੀਂ ਝਕ ਕੇ ਦੁਬਕੇ ਹੋਏ ਹਨ. ਗਯਾਨ ਰੂਪ (ਕਰ) ਕਿਰਣਾਂ ਨਾਲ ਪ੍ਰਗਟ ਹੋਇਆ ਹੋਇਆ ਤੇ ਮੁਨੀਆਂ ਰੂਪ ਬੂਟੀਆਂ ਨੂੰ ਪ੍ਰਸੰਨ ਕਰਦਾ ਹੈ । ਸਾਰੇ ਔਗੁਣਾਂ ਰੂਪ (ਕੈਰਵ) ਕਵੀਆਂ (ਰਾਤ ਨੂੰ ਖਿੜਨ ਵਾਲੇ ਕਮਲਾਂ) ਨੂੰ ਛਿਣ ਭਰ ਵੀ ਦਿਲ ਵਿਚ ਧੀਰਜ ਨਹੀਂ, (ਉਹਨਾਂ ਨੂੰ) ਮੂੰਹ ਮੁੰਦਣੀ ਪੈ ਗਈ ਤੇ ਚਮਕ ਭੀ ਮੈਲੀ ਪੈ ਗਈ ਹੈ । (ਇਸ ਭਾਵ ਨਾਲ) ਸ੍ਰੀ ਸਤਿਗੁਰੂ ਸ਼੍ਰੀਚੰਦ੍ਰ ਮਹਾਰਾਜ ਜੀ ਦੇ ਚਰਨਾਂ ਦੀ ਸ਼ੋਭਾ ਸੂਰਜ ਦੇ ਬਰੋਬਰ ਹੈ, ਪਰ ਇਹ ਇਕੋ (ਅਧਿਕਾਈ) ਵਿਸ਼ੇਸ਼ਤਾ ਹੈ ਕਿ (ਸ੍ਰੀ ਗੁਰੂ ਜੀ ਦੇ ਚਰਨ) ਤਪਸ਼ ਤੋਂ ਬਿਨਾਂ ਹਨ ॥੪॥

**ਨੋਟ** :—ਇਹ ਅਭੇਦ ਰੂਪਕਾਲੰਕਾਰ ਹੈ । ਉਦਾਹਰਣ :—

ਨਵ ਬਿਧੁ ਬਿਮਲ ਤਾਤ ਯਸ਼ ਤੋਰਾ ॥ ਰਘੁਬਰ ਕਿੰਕਰ ਕੁਮੁਦ ਚਕੋਰਾ ॥
ਉਦਿਤ ਸਦਾ ਅਥਇਹ ਕਬਹੂ ਨਾ ॥ ਘਟਹਿ ਨ ਜਗ ਨਭ ਦਿਨ ਦਿਨ ਦੂਨਾ ॥

(ਰਾਮਚਰਿਤ ਮਾਨਸ)

**ਕਬਿੱਤ :**

**ਉਦਿਤ ਕਿਰਣ ਬਰ ਚਟਿਕਾ ਚੁਹਚਾਨ ਲਾਗੀ, ਸ਼ਿਸ਼ੁਨਿ ਕੀ ਜਾਗੀ ਵ੍ਰਿਤਿ ਬ੍ਰਹਮਲਿਵ ਲੀਨ ਮੈਂ ॥**
**ਕਿੰਕਰ ਕੋਕ ਬਿਰਹੇ ਵਿਯੋਗ ਸੋਗ ਨਾਸ ਕੀਨੁ, ਰੋਗ ਜੜਤਾਈ ਹਾਨ ਭੋਗ ਮੋਖ ਚੀਨ ਮੈਂ ॥**
**ਅਮਲ ਕਮਲ ਨਿਰਮਲ ਮਨ ਖਿੜੇ ਮੁਖ, ਸੁਖ ਸਨਮੁਖ ਪਿਖਿ ਰਹਿਤ ਅਧੀਨ ਮੈਂ ॥**
**ਪ੍ਰਭਾਕਰ ਕੈਸੀ ਪ੍ਰਭਾ ਸ਼੍ਰੀਚੰਦ੍ਰ ਪਦਨ ਕੀ, ਅਪਰ ਵਿਸ਼ੇਸ਼ਤਾ ਹੈ ਖਿਤਿ ਚਿਤ ਪੀਨ ਮੈਂ ॥ ੫ ॥**

**ਭਾਵਾਰਥ :—**

(ਸੂਰਜ ਰੂਪ ਸਤਿਗੁਰੂ ਸ਼੍ਰੀਚੰਦ੍ਰ ਦੀਆਂ) ਕਿਰਣਾਂ ਰੂਪ ਬਚਨਾਂ ਦੇ ਪ੍ਰਗਟ ਹੁੰਦਿਆਂ ਹੀ (ਸ਼ਿਸ਼ੂਨ) ਚੇਲਿਆਂ ਰੂਪ ਚਿੜੀਆਂ ਚੂਹਕਣ ਲਗ ਪਈਆਂ ਕਿਉਂਕਿ (ਚੇਲਿਆਂ ਦੇ) ਮਨ ਦੀ ਵ੍ਰਿਤੀ ਬ੍ਰਹਮ ਨਾਲ (ਲਿਵ ਲੀਨ) ਅਭੇਦ ਹੋਣ ਵਾਸਤੇ (ਚਿੜੀਆਂ ਵਾਂਗੂ ਹੀ) ਜਾਗ ਪਈ । ਸੇਵਕਾਂ ਰੂਪ ਚਕਵਿਆਂ ਦਾ ਵਿਛੋੜੇ ਦੇ (ਬਿਰਹੇ) ਪ੍ਰੇਮ ਦਾ ਸੋਗ ਨਾਸ਼ ਕਰ ਦਿੱਤਾ । ਜੜਤਾ ਰੂਪ ਰੋਗ ਨੂੰ ਨਾਸ਼ ਕਰਨ ਵਾਲਾ, ਮੋਖ ਰੂਪ (ਭੋਗ) ਪਦਾਰਥ (ਨੂੰ ਪੈਦਾ ਕਰਨ ਵਾਲਾ) ਮੈਂ ਵੇਖਿਆ ਹੈ । ਨਿਰਮਲ ਮਨਾਂ ਵਾਲਿਆਂ (ਸਿੱਖਾਂ) ਰੂਪ ਨਿਰਮਲ ਕਮਲਾਂ ਦੇ ਮੂੰਹ ਖਿੜੇ ਹੋਏ ਹਨ ਅਤੇ ਸਾਮ੍ਹਣੇ ਵੇਖਣ ਦਾ ਸੁਖ ਇਹੋ ਹੈ ਕਿ ਅਧੀਨ ਰਹਿੰਦੇ ਹਨ । (ਪ੍ਰਭਾਕਰ) ਸੂਰਜ ਸਾਮਾਨ ਹੀ (ਸ੍ਰੀ ਸਤਿਗੁਰੂ) ਸ਼੍ਰੀਚੰਦ੍ਰ ਜੀ ਦੇ ਚਰਨਾਂ ਦੀ ਸੋਭ ਹੈ—ਹੋਰ ਵਿਸ਼ੇਸ਼ਤਾ ਇਹੋ ਹੈ ਜੋ ਮਹਾਰਾਜ

ਸਤਿਗੁਰੂ ਸ਼੍ਰੀ ਚੰਦ੍ਰ ਜੀ, ਚਿਤ ਦੀ (ਪੀਨ) ਮਜ਼ਬੂਤੀ (ਦ੍ਰਿੜ ਵਿਸ਼੍ਵਾਸ਼) ਨਾਲ ਟਿਕੇ ਹੋਏ ਹਨ (ਪਰ ਸੂਰਜ ਨਹੀਂ ਟਿਕਿਆ ਹੋਇਆ)।

**ਨੋਟ** :—ਇਹ ਵੀ ਅਭੇਦ ਰੂਪਕਾਲੰਕਾਰ ਹੈ। ਲੱਛਣ ਕਾਵ੍ਯ ਗ੍ਰੰਥਾਂ ਵਿਚੋਂ ਹੀ ਵੇਖਣੇ ਚਾਹੀਦੇ ਹਨ, ਪਰ ਪਾਠਕਾਂ ਦੀ ਗਜਾਤ ਵਾਸਤੇ ਥੋੜਾ ਜਿਹਾ ਲਿਖਦੇ ਹਾਂ। ਰੂਪਕਾਲੰਕਾਰ :

विषय्यभेदताद्रूप्य रञ्जनं विषयस्य यत् ॥
अयं हि धूर्जटिः साक्षाद्येन दग्धाः पुराः क्षणात् ।

ਦੋਹਾ :

ਰੂਪਕ ਸਾਮਜ ਨਿਸ਼ੇਧ ਬਿਨ, ਜਹਾਂ ਉਪਮੇ ਉਪਮਾਨ ॥
ਮਿਲਿ ਤਦਰੂਪ ਅਭੇਦ ਦ੍ਵੈ, ਅਧਿਕ ਨਯੂਨ ਸਮ ਜਾਨ ॥
(ਕਾਵ੍ਯ ਪ੍ਰਭਾਕਰ)

ਚੌਪਈ :

ਉਪਮੇਯਹਿ ਉਪਮਾਨਹਿ ਜੋਊ ॥ ਏਕ ਰੂਪ ਕਰ ਵਰਣੈ ਦੋਊ ॥
ਤਹੇਂ ਕੋ ਰੂਪਕ ਕਰਹਿ ਉਚਾਰ ॥ ਜੌਨ ਲਖੈਂ ਭੇਦਾਲੰਕਾਰ ॥
(ਗਰਬ ਗੰਜਨੀ)

'੧ ਰੂਪਕ' ਫਿਰ ਇਸ ਦੇ "੨ ਤਦ ਰੂਪ" ਅਤੇ "੩ ਅਭੇਦ ਰੂਪ" ਦੋ ਭੇਦ ਹਨ। ਇਹ ਮਿਲ ਕੇ ਤਿੰਨ ਭੇਦ ਹੋ ਗਏ। ਫਿਰ 'ਤਦਰੂਪ' ਦੇ '੧ ਸਮ, ੨ ਅਧਿਕ ਤੇ ੩ ਨਯੂਨ' ਤਿੰਨ ਭੇਦ ਹਨ। ਏਸੇ ਤਰ੍ਹਾਂ 'ਅਭੇਦ ਰੂਪ' ਦੇ '੧ ਸਮ, ੨ ਅਧਿਕ ਤੇ ੩ ਨਯੂਨ' ਭੇਦ ਹਨ। ਸ਼ੁਧ 'ਰੂਪਕ' ਦੇ ਵੀ '੧ ਸਮ, ੨ ਅਧਿਕ ਤੇ ੩ ਨਯੂਨ' ਤਿੰਨ ਭੇਦ ਹਨ। ਮਿਸ਼੍ਰਣ ਹੋ ਜਾਣ ਨਾਲ ਬਹੁਤ ਭੇਦ ਬਣ ਜਾਂਦੇ ਹਨ। ਪਰ ਸਾਧਾਰਣ ਇਹ ੯ ਭੇਦ ਰੂਪਕਾਲੰਕਾਰ ਦੇ ਹਨ। ਪ੍ਰਸਤਾਰ ਨਾਲ ਕਾਵ੍ਯ ਗਜਾਤਿਆਂ ਦਾ ਸੰਬੰਧ ਨਹੀਂ ਹੋ ਸਕਦਾ। ਪ੍ਰਸਤਾਰ ਗਣਤ ਸ਼ਾਸਤ੍ਰ ਨਾਲ ਸੰਬੰਧ ਰਖਦਾ ਹੈ। ਇਸ ਵਾਸਤੇ ਏਥੇ ਓਹੋ ਭੇਦ ਦੱਸੇ ਹਨ, ਜਿਨ੍ਹਾਂ ਨੂੰ ਕਵਿੰਦ੍ਰਾਂ ਨੇ ਅੰਗੀਕਾਰ ਕਰ ਕੇ ਉਹਨਾਂ ਵਿਚ ਰਚਨਾਂ ਰਚੀਆਂ ਹਨ। ਸਾਹਿਤ੍ਯ ਦਾ ਗਜਾਨ ਕਰਵੌਣਾ ਸਾਡਾ ਵਿਸ਼ਯ ਨਹੀਂ। ਹਾਂ ! ਸਾਹਿਤ੍ਯ—ਸੂਜ੍ਯ ਦੀ ਇਸ ਗ੍ਰੰਥ ਵਿਚ ਪੂਰਣ ਪ੍ਰਵੇਸ਼ਤਾ ਨਹੀਂ। ਇਹ ਗ੍ਰੰਥ ਸ਼ੁੱਧ ਸ਼੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਮਹਾਂਰਾਜ ਜੀ ਦੀ ਅਦ੍ਵੈਤ ਉਸਤਤਿ ਦਾ ਹੈ। ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਅਦ੍ਯ ਅਵਤਾਰ ਹਨ। ਉਨ੍ਹਾਂ ਦੀ ਛਾਯਾ ਮਾਯਾ ਦੇ ਅੰਤਰ ਬੇਸ਼ਕ ਕੋਈ ਚੱਲੇ,—ਇਸ ਦਾ ਸ਼੍ਰੀ ਸਤਿਗੁਰਾਂ ਨੂੰ ਕੋਈ ਇਤਰਾਜ਼ ਨਹੀਂ। ਪਰ ਸ਼੍ਰੀ ਪ੍ਰਭੂ ਸਤਿਗੁਰੂ ਸ਼੍ਰੀਚੰਦ੍ਰ ਜੀ ਕਿਸੇ ਦੀ ਛਾਯਾ ਨੂੰ ਅੰਗੀਕਾਰ ਹੀ ਨਹੀਂ ਕਰਦੇ। ਉਹਨਾਂ ਦੇ ਯਸ਼-ਕਰਤਿਆਂ ਦੀਆਂ ਜਿਸ ਤਰ੍ਹਾਂ ਦੀਆਂ ਬੁੱਧੀਆਂ ਸਨ। ਉਸੇ ਤਰ੍ਹਾਂ ਹੀ ਉਹਨਾਂ ਨੇ ਲਿਖਿਆ ਹੈ। ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ, ਜਨਮ—ਸਿਧਿ ਉਦਾਸੀਨ ਹਨ। ਬਾਹਰਲਾ ਗੁਰੂ ਉਪਦੇਸ਼ ਤਾਂ ਜਗਤ ਮਰਯਾਦਾ ਕਾਯਮ ਰੱਖਣ ਲਈ ਹੈ। ਆਪ ਜੀ ਦੇ ਪ੍ਰਾਦੁਰਭਾਵ ਸਮਯ ਜਟਾ ਅਤੇ ਚਰਮ ਮੁੰਦ੍ਰਾ ਹਰੇਕ ਗ੍ਰੰਥ ਲੇਖਿਕ ਨੇ ਮੰਨੀ ਹੈ। ਆਪ ਜੀ ਦਾ ਜਨਮ ਸੰਮਤ ੧੫੫੧ ਭਾਦ੍ਰੋਂ ਸੁਦੀ ੯ ਨੂੰ ਹੋਇਆ। ਸ਼੍ਰੀਗੁਰੂ ਨਾਨਕ ਦੇਵ ਜੀ ਨੇ ਸੰਮਤ ੧੫੫੬ ਨੂੰ ਮੋਦੀਖਾਨਾ ਤਯਾਗ ਕੇ ਮੜ੍ਹੀਆਂ ਕਬਰਾਂ ਦਾ ਨਿਵਾਸ਼ ਅਤੇ ਸਾਧੂ ਲਿਬਾਸ ਅੰਗੀਕਾਰ ਕੀਤਾ ਹੈ। ਸੰਮਤ ੧੫੫੮ ਨੂੰ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ ਪ੍ਰਾਰੰਭ ਕੀਤੀ ਹੈ। ਇਸ ਵਾਸਤੇ ਸ਼੍ਰੀ ਗੁਰੂ ਨਾਨਕ ਦੇਵ ਜੀ ਤੋਂ ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਪੰਜ ਸਾਲ ਪਹਿਲੋਂ ਦੇ ਉਦਾਸੀਨ ਹਨ। ਆਪ ਸ਼੍ਰੀ ਪਰਮਪੂਜਯ ਸ੍ਵਾਮੀ ਅਵਿਨਾਸ਼ੀ ਮੁਨਿ ਉਦਾਸੀਨ ਦੇ ਚੇਲੇ ਸਨ। ਇਹ ਗ੍ਰੰਥ ਸ਼ੁੱਧ ਸ਼੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਮਹਾਰਾਜ ਉਦਾਸੀਨਾਚਾਰਯ ਜੀ ਦੀ ਉਸਤਤਿ ਦਾ ਹੈ। ਇਸ ਗ੍ਰੰਥ ਦੇ ਅਨੁਬੰਧ—੧ ਅਧਿਕਾਰੀ, ਓਅੰਸੋਹੰ ਗੁਰੂ ਮੰਤ੍ਰ ਜਪ ਕਰਤਾ ਹੈ। ੨. ਵਿਸ਼ਯ—ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਮਹਾਰਾਜ ਦਾ ਸੰਪੂਰਣ ਜੀਵਨ ਬਿਤਾਂਤ ਜਾਨਣਾ ਹੈ। ੩. ਪ੍ਰਯੋਜਨ —ਅਨੇਕ (ਸ਼ਿਸ਼੍ਯ) ਚੇਲਿਆਂ ਨੂੰ ਉਪਦੇਸ਼ ਕਰਨਾ ਹੈ, ਤਾਕਿ ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਮਹਾਰਾਜ ਜੀ ਦੇ

ਉਪਦੇਸ਼ ਨੂੰ ਜਾਣ ਕੇ ਹੋਰ ਵੀ ਅਧਿਕਾਰੀਆਂ ਨੂੰ ਸ਼ੁੱਧ ਉਪਦੇਸ਼ ਦੇ ਕੇ ਉਦਾਸੀਨ ਮੱਤ ਵਿਚ ਪ੍ਰਪੱਕਤਾ ਨਾਲ ਲਿਔਣ। ੪. ਸੰਬੰਧ—ਸਾਰਿਆਂ ਵੇਦਾਂਤ ਗ੍ਰੰਥਾਂ ਵਿਚ ਸੰਬੰਧਾਨੁਬੰਧ ਨੂੰ ਅਧਜਾਹਾਰ ਨਾਲ ਹੀ ਸ੍ਵੀਕਾਰ ਕੀਤਾ ਜਾਂਦਾ ਹੈ। ਜਨ ਜਨਕ ਸੰਬੰਧ ਹੈ, ਗਜਾਨ ਇਸ ਗ੍ਰੰਥ ਦਾ (ਜਨ) ਪੁਤ੍ਰ ਹੈ—ਇਹ ਗ੍ਰੰਥ ਗਜਾਨ ਦਾ (ਜਨਕ) ਪਿਤਾ ਹੈ। ਇਸ ਗ੍ਰੰਥ ਵਿਚ ਅਦ੍ਵਿਤਿਯ ਭਾਵਨਾਨੁਸਾਰ ਸ੍ਰੀ ਸਤਿਗੁਰੂ ਭਗਵਾਨ ਸ੍ਰੀਚੰਦ੍ਰ ਮਹਾਰਾਜ ਜੀ ਦਾ ਹੀ ਵਰਣਨ ਕਰਨਾ ਮੁਖਜ ਵਿਸ਼ਯ ਹੈ। ਕਾਵਜ ਆਦਿਕ ਗ੍ਰੰਥਾਂ ਦਾ ਗੋਣ ਰੂਪ ਵਿਸ਼ਯ ਪ੍ਰਤਿਪਾਦਨਾ ਨੂੰ ਠੀਕ ਸਮਝਣ ਵਾਸਤੇ ਕੀਤਾ ਜਾਂਦਾ ਹੈ। ਕੋਈ ਵੀ ਸਾਹਿਤਜ-ਕਾਵਜ ਜਾਣੇ ਤੋਂ ਬਿਨਾਂ ਸਮਝਿਆ ਨਹੀਂ ਜਾ ਸਕਦਾ। ਕਾਵਜ ਜਾਣੇ ਬਿਨਾਂ ਕਵਿਤਾ ਨਹੀਂ ਰਚੀ ਜਾ ਸਕਦੀ। ਕਾਵਜ ਜਾਣੇ ਤੋਂ ਬਿਨਾਂ ਰਸ ਦਾ ਪੂਰਾ ਰਸ ਨਹੀਂ ਆ ਸਕਦਾ। ਕਾਵਜ ਤੋਂ ਬਿਨਾਂ ਅਲੰਕਾਰਾਂ ਦਾ ਗਜਾਨ ਹੋ ਹੀ ਨਹੀਂ ਸਕਦਾ। ਏਸ ਵਾਸਤੇ ਕੁਝ 'ਕਾਵਜ ਲੱਛਣ' ਵਰਣਨ ਕੀਤੇ ਹਨ। ਉਹ ਵੀ ਸਾਡੇ ਪੰਜਾਬ ਵਿਚ ਮੌਜੂਦਾ ਸੰਸਾਰੀ ਹਾਲਾਤ ਨੂੰ ਵੇਖ ਕੇ ਕੀਤੇ ਹਨ, ਕਿਉਂਕਿ ਇਸ ਵੇਲੇ ਸਨ ੧੯੬੯ ਦੀ ਪੰਜਾਬੀ ਸਾਹਿਤਜ ਤੋਂ ਬਹੁਤ ਦੂਰ ਚਲੀ ਗਈ ਹੈ। ਗ੍ਰੰਥ ਰਚਣ ਵਾਲੇ ਦੇ ਦਿਲ ਵਿਚ ਇਹ ਭਾਵ ਅਵਸ਼ਜ ਰਹਿੰਦਾ ਹੈ ਕਿ 'ਮੇਰਾ ਗ੍ਰੰਥ ਹਰੇਕ ਪੜ੍ਹੇ! ਹਰੇਕ ਆਦਮੀ ਕਾਵਜ ਆਦਿਕ ਗ੍ਰੰਥਾਂ ਦਾ ਵਿਦ੍ਵਾਨ ਨਹੀਂ ਹੁੰਦਾ। ਜਦੋਂ ਦੀ ਦੁਨੀਆਂ ਬਣੀ ਹੈ- ਓਦੋਂ ਤੋਂ ਹੀ ਵਿਦ੍ਵਾਨ ਘੱਟ ਰਹੇ ਹਨ ਅਤੇ ਮੂਰਖ ਜ਼ਜਾਦਾ ਰਹੇ ਹਨ। ਹੁਣ ਵੀ ਇਹੋ ਹੀ ਹਾਲਤ ਹੈ। ਵਿਦ੍ਵਾਨ ਓਸ ਹੀ ਆਦਮੀ ਨੂੰ ਕਿਹਾ ਜਾ ਸਕਦਾ ਹੈ ਜਿਹੜਾ ਜ਼ਜਾਦਾ ਮੂਰਖਾਂ ਨੂੰ ਆਪਣੇ ਖ਼ਜਾਲਾਂ ਨਾਲ ਸਹਿਮਤ ਕਰ ਸਕੇ। ਪੜ੍ਹਾਇਆਂ ਹੋਇਆਂ ਜ਼ਜਾਦਾ ਆਦਮੀ ਕਦੀ ਵੀ ਸਹਿਮਤ ਨਹੀਂ ਹੋ ਸਕਦੇ। ਬਲਕਿ ਆਮ ਵੇਖਿਆ ਜਾਂਦਾ ਹੈ ਕਿ ਪੜ੍ਹੌਣ ਵਾਲਿਆਂ ਤੋਂ ਪੜ੍ਹਨ ਵਾਲੇ ਹੀ ਬਰਖ਼ਿਲਾਫ਼ ਹੋ ਜਾਂਦੇ ਹਨ। ਮੂਰਖਾਂ ਨੂੰ ਸਹਿਮਤ ਕਰਨ ਦੀ ਵੱਡੀ ਥਿਊਰੀ ਕਰਮਕਾਂਡ ਹੈ। ਪਰ ਕਰਮਕਾਂਡ ਦੀ ਸਫਲਤਾ ਗ਼ਰੀਬੀ ਵਿਚ ਅਥਵਾ ਕਮਜ਼ੋਰ ਦਿਮਾਗ਼ਾਂ ਵਿਚ ਹੁੰਦੀ ਹੈ। ਏਸ ਵਾਸਤੇ ਕਰਮਕਾਂਡ ਵੀ ਸਦਾ ਸਫ਼ਲਤਾ ਨਹੀਂ ਰੱਖਦਾ। ਹਰ ਆਦਮੀ ਬ੍ਰਹਮ ਬਣਨਾ ਤਾਂ ਚਾਹੁੰਦਾ ਹੈ। ਪਰ ਬ੍ਰਹਮ (ਵਜਾਪਕ) ਬਣਨ ਦੇ ਅੱਗੇ ਦਿਮਾਗੀ ਕਮਜ਼ੋਰੀਆਂ ਦੀਆਂ ਪੱਕੀਆਂ ਕੰਧਾਂ ਬਹੁਤ ਸਾਰੀਆਂ ਹਨ। ਇਹਨਾਂ ਨੂੰ ਹੀ ਹ੍ਰਿਦਯ ਗ੍ਰੰਥੀਆਂ (ਦਿਲ ਦੀਆਂ ਗੰਢਾਂ) ਕਿਹਾ ਜਾਂਦਾ ਹੈ। ਇਹ ਕਈ ਲੱਖਾਂ ਹਨ।

"ਲਾਖ ਅਹੇਰੀ ਏਕ ਜੀਉ, ਕੇਤਾ ਬੰਚਉ ਕਾਲ"

ਇਹ ਸਾਰੀਆਂ ਕੇਵਲ ਸਿਮਰਨ ਨਾਲ ਨਾਸ ਹੁੰਦੀਆਂ ਹਨ। ਉਹ ਸਿਮਰਨ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੇ ਮੁਖ਼ਾਰਵਿੰਦ ਤੋਂ ਪ੍ਰਾਪਤ 'ਓਅੰਸੋਹੰ' ਹੈ। ਜੇ ਉਸ ਦੀ ਲਹਿਰ ਆ ਜਾਵੇਗੀ ਤਾਂ ਅਸੀਂ ਸਤਿਗੁਰੂ ਦੇ ਯਸ਼ ਨੂੰ ਪੜ੍ਹ ਸੁਣ ਕੇ ਮੁਕਤਿ ਹੋ ਜਾਵਾਂਗੇ. ਅਤੇ ਮੈਂ (ਯਸ਼ ਕਰਤਾ) ਵੀ ਆਪਣੇ ਆਪ ਨੂੰ ਸਫਲਾ ਜਾਣ ਕੇ, ਲੋਕ ਪਰਲੋਕ, ਵਿਚ ਨਿਹਾਲ ਹੋਵਾਂਗਾ।

ਕਰਤਾ—

**ਕਬਿੱਤ :**

**ਚਕ੍ਰਵਾਕ ਬੇਮੁਖ, ਕੁਮੁਦ ਮਨ ਹੀਨ ਹਰਿ, ਚੋਰ ਸਤਿ ਸੇਵਕ ਨ, ਤਾਂਕੋ ਦੁਖਦਾਈ ਹੈ ॥**
**ਸੰਤ ਅਰਵਿੰਦ, ਸੁਧ-ਚਿਤ ਸੋ ਬਨੌਸ਼ਧਿ ਸੇ, ਪੇਖ ਪੇਖ ਰੂਪ-ਰਾਸਿ ਮਹਾਸੁਖ ਪਾਈ ਹੈ ॥**
**ਦੰਭ ਉਡਗਨ ਨ ਗਗਨ ਉਰਿ ਪੇਖਿਯਤ, ਭਗਤਿਨ ਭੋਰ ਭਏ ਸ਼ਿਵ ਸ਼ਿਵ ਗਾਈ ਹੈ ॥**
**ਰਾਸਿਪਤਿ ਥਿਤਿ ਨ ਲਹਿਤ ਛਿਨ ਏਕ ਕਹੂੰ, ਸੁ ਸ਼ਿਵ ਸ੍ਰੀਚੰਦ੍ਰ ਗਤਿ ਭਵ ਭਾਵ ਹਾਈ ॥੬॥**

**ਭਾਵਾਰਥ :**

ਬੇਮੁਖਾਂ ਰੂਪ ਚਕਵੇ, ਪਰਮੇਸ਼੍ਵਰ (ਦੇ ਨਾਮ) ਤੋਂ ਹੀਣੇ (ਮਨ) ਮਨੁਖ ਰੂਪ (ਕੁਮੁਦ) ਕਵੀਆਂ (ਭੰਬੋਲ), ਸਾਧਾਂ ਦੇ ਜੋ ਸੇਵਕ ਨਹੀਂ ਉਹ ਚੋਰ ਰੂਪ ਹਨ। ਉਹਨਾਂ ਨੂੰ (ਸ੍ਰੀ ਸਤਿਗੁਰੂ ਭਗਵਾਨ ਸ੍ਰੀਚੰਦ੍ਰ ਜੀ ਰੂਪ ਸੂਰਜ) ਦੁਖਦਾਈ ਹੈ। ਸੰਤਾਂ ਰੂਪ ਕਮਲ

ਹਨ ਤੇ ਸ਼ੁੱਧ ਚਿਤ (ਪੁਰਸ਼) ਜੰਗਲੀ ਬੂਟੀਆਂ ਰੂਪ ਹਨ, ਇਹ (ਸਤਿਗੁਰੂ ਸ਼੍ਰੀਚੰਦ੍ਰ ਜੀ ਦੇ) ਸ੍ਰਰੂਪ ਰੂਪ (ਹਾਸਿ) ਮਹੀਨਿਆਂ ਨੂੰ ਵੇਖ ਵੇਖ ਕੇ ਮਹਾਂ ਸੁਖ ਪੌਂਦੇ ਹਨ । ਪਖੰਡਾਂ ਰੂਪ ਤਾਰੇ, (ਸ੍ਰੀ ਸਤਿਗੁਰੂ ਜੀ ਦੇ ਸੇਵਕਾਂ ਦੇ) ਰਿਦਯ ਰੂਪ ਆਕਾਸ਼ ਵਿੱਚ ਨਹੀਂ ਦਿਸਦੇ, (ਨਵਧਾ) ਭਗਤੀਆਂ ਰੂਪ ਦਿਨ ਚੜ੍ਹਿਆਂ ਹੈ ਅਤੇ ਕਲਯਾਣ ਰੂਪ (ਸ੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਨੂੰ) ਸ਼ਿਵ ਕਰ ਕੇ ਗਾਇਆ ਹੈ । ਪਰ (ਰਾਸਿਪਤਿ) ਸੂਰਯ ਤਾਂ ਇਕ ਛਿਨ ਵੀ ਕਿਤੇ ਟਿਕਾਵ ਨਹੀਂ ਲੈ ਸਕਦਾ ਅਤੇ ਉਤਮ ਕਲਯਾਣ ਰੂਪ (ਸ੍ਰੀ ਭਗਵਾਨ ਸਤਿਗੁਰੂ) ਸ੍ਰੀ ਚੰਦ੍ਰ ਜੀ ਨੇ ਤਾਂ (ਭਵ) ਸੰਸਾਰ ਦੀ (ਗਤਿ) ਚਾਲ ਦੀ (ਭਾਵ) ਹੋਂਦ ਨੂੰ ਹੀ (ਹਾਈ) ਨਾਸ਼ ਕਰ ਦਿੱਤਾ ਹੈ (ਫਿਰ-ਸੂਰਯ ਦੀ ਉਪਮਾ ਸ੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਜੀ ਨੂੰ ਕਿਸਤਰਾਂ ਦਦੀਏ ? ) ॥ ੬ ॥

**ਕਬਿੱਤ :**

**ਰੈਨਿ ਦਿਨਾ ਭ੍ਰਮਤ ਨ ਥਿਰਤਾ ਹੈ ਤੀਨੋ ਲੋਕ, ਜਾਰਤ ਜਹਾਨ ਗਤਿ ਜ਼ਾਹਰ ਸੁ ਜਾਨ ਹੀ ॥**
**ਅੰਭਰੁਹ ਪ੍ਰੇਮ ਵਸਿ ਪੇਖਿਤ ਹੈ ਚਾਹ ਚਿਤ, ਤਾਹਿੰ ਸਾਰ ਸਾਰਹੀ ਅਪਾਰ ਸੁਖ ਮਾਨ ਹੀ ।**
**ਯਮ ਕਾਲਿੰਦ੍ਰੀ ਮੰਦ ਕਾਰੇ ਉਤਪਤਿ ਕੀਨ, ਸੇਵਤ ਸਕਾਰੇ ਕਾਰੇ ਹੋਤ ਅਨੁਮਾਨ ਹੀ ।**
**ਸ਼ਾਂਤਿ-ਨਿਧਿ ਚਰਨ ਚਿਤਵ ਸ਼੍ਰੀਚੰਦ੍ਰ ਸਤਿਗੁਰੂ, ਲਹਿਤ ਨ ਕਯੋਹੂੰ ਬਿਧਿ ਰਵਿ ਉਪਮਾਨ ਹੀ ॥੭॥**

**ਭਾਵਾਰਥ :**

(ਸੂਰਯ) ਦਿਨੇ ਰਾਤ ਤਿੰਨਾਂ ਹੀ ਲੋਕਾਂ ਵਿਚ ਫਿਰਦਾ ਹੈ ਅਤੇ ਟਿਕਦਾ ਨਹੀਂ (ਇਹ ਸੂਰਯ ਵਿਚ ਇਕ ਔਗੁਣ ਹੈ ਇਸ ਦੇ ਮੁਕਾਬਲੇ ਤੇ ਸ੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਵਿਚ ਨਹੀਂ ਹੈ) ਫਿਰ ਸੰਸਾਰ ਨੂੰ ਸੂਰਜ ਸਾੜਦਾ ਹੈ ਇਹ ਹਾਲਤ ਪ੍ਰਗਟ ਜਾਣੀ ਜਾ ਰਹੀ ਹੈ (ਇਹ ਸੂਰਜ ਵਿਚ ਦੂਜਾ ਔਗੁਣ ਹੈ) ਫੇਰ; (ਅੰਭਰੁਹ) ਕਮਲ ਤਾਂ ਪ੍ਰੇਮ ਦੇ (ਅਧੀਨ) ਵੱਸ ਚਿੱਤ ਦੀ ਚਾਹ ਨਾਲ (ਸੂਰਯ ਨੂੰ) ਦੇਖਦਾ ਅਤੇ (ਸੂਰਜ) ਉਸ (ਕਮਲ) ਹੈ ਸਾੜ ਸਾੜ ਕੇ ਹੀ (ਅਪਾਰ) ਬਹੁਤ ਸੁਖ ਮੰਨਦਾ ਹੈ । (ਇਹ ਸ੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਦੇ ਮੁਕਾਬਲੇ ਤੇ ਪ੍ਰੇਮੀ ਨੂੰ ਸਾੜਨਾਂ, ਤੀਜਾ ਔਗੁਣ ਸੂਰਜ ਵਿਚ ਹੈ) ਯਮਰਾਜ (ਕਾਲਿੰਦ੍ਰੀ) ਯਮੁਨਾ ਤੇ (ਮੰਦ) ਛਨਿੱਛਰ ਸਮੇਤ ਕਾਲੇ (ਕਾਲੇ ਹੀ ਸੂਰਜ ਨੇ ਆਪਣੇ ਪੁਤ ਧੀਆਂ ਪੈਦਾ ਕੀਤੇ ਹਨ (ਇਹ ਚੋਥਾ ਔਗੁਣ ਹੈ) । ਜਿਹੜਾ ਸੂਰਯ ਨੂੰ ਸਵੇਰੇ ਸੇਵਨ ਕਰਦਾ (ਧੁਪ ਸਹਾਰਦਾ) ਹੈ ਉਹ ਅਨੁਮਾਨਨ ਕਾਲਾ ਹੋ ਜਾਂਦਾ ਹੈ (ਇਹ ਪੰਜਵਾਂ ਔਗੁਣ ਸੂਰਯ ਵਿਚ ਹੈ ਇਹਨਾਂ ਦੇ ਮੁਕਾਬਲੇ ਤੇ ਸ੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਜੀ ਮਹਾਰਾਜ ਜੀ ਵਿਚ ਕੋਈ ਵੀ ਔਗੁਣ ਨਹੀਂ ਹੈ ਇਸ ਵਾਸਤੇ) ਸ੍ਰੀ ਸਤਿਗੁਰੂ ਸ਼੍ਰੀਚੰਦ੍ਰ ਮਹਾਰਾਜ ਜੀ ਚਰਨ ਸ਼ਾਂਤਿ ਦਾ ਸਮੁਦ੍ਰ (ਚਿਤਵ) ਜਾਣ ਕੇ, ਸੂਰਜ ਕਿਸੇ ਤਰ੍ਹਾਂ ਵੀ ਉਪਮਾਨ (ਦੀ ਪਦਵੀ) ਨਹੀਂ ਲੈਂਦਾ ॥ ੭ ॥

**ਕਬਿੱਤ :**

**ਕੁਵਲਯ ਕਿੰਕਰ ਬਰ, ਆਨੰਦ ਉਰ ਭਰ ਕਰ, ਹੇਰਤ ਸਥਿਰ ਧਰ ਪ੍ਰੇਮਰਸ ਭੀਨੇ ਹੈਂ ॥**
**ਨਿਸਾ ਸੁ ਅਗਯਾਨ ਕੇਰਿ ਕਾਲਮਾ ਨ ਰਹੀ ਹੇਰਿ, ਜੀਵਨ ਬਨੋਸ਼ਧਿਨ ਸੁਧਾ ਸਰਸੀਨੇ ਹੈਂ ॥**
**ਮਾਯਾ ਕੀ ਤਪਤ ਡਾਰ, ਤਸਕਰ ਮਾਰਮਾਰ, ਸਿਖ ਉਰ ਨਭ ਸਾਰ ਉਦਿਤ ਨਵੀਨੇ ਹੈਂ ॥**
**ਬਿਰਹੀ ਸੁ ਚਕਵੇ ਚਕੋਰ ਮੁਖ ਜੋਰ ਪਿਖੇਂ, ਸਤਿਗੁਰੂ ਸ਼੍ਰੀਚੰਦ੍ਰ ਚੰਦ੍ਰ ਸਮ ਚੀਨੇ ਹੈਂ ॥ ੮ ॥**

**ਭਾਵਾਰਥ :**

ਸ੍ਰੇਸ਼ਟ ਸੇਵਕਾਂ ਰੂਪ (ਕੁਵਲਯ) ਨੀਲੋਫਰ (ਕੰਮੀਆਂ) ਹਨ ਜਿਹੜੀਆਂ ਕਿ ਦਿਲ ਵਿਚ ਪ੍ਰੇਮ ਨੂੰ ਭਰ ਕੇ ਧਰਤੀ ਤੇ ਟਿਕੀਆਂ ਹੋਈਆਂ ਹਨ (ਅਥਵਾ ਸਥਿਰਤਾ ਧਾਰ ਕੇ) ਪ੍ਰੇਮ ਰਸ ਵਿਚ ਭਿੱਜੇ ਹੋਏ (ਚੰਦ੍ਰਮਾ ਰੂਪ ਸ੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਮਹਾਰਾਜ ਜੀ) ਨੂੰ ਵੇਖਦੇ ਹਨ । ਅਗਯਾਨ ਰੂਪੀ ਰਾਤ੍ਰਿ ਦਾ (ਕਾਲਮਾ) ਹਨੇਰਾ ਰਿਹਾ ਨਹੀਂ ਵੇਖਿਆ । ਜੀਵਾਂ ਰੂਪ ਬਨਦੀਆਂ

ਬੂਟੀਆਂ ਨੂੰ (ਉਪਦੇਸ਼ ਰੂਪ) ਅੰਮ੍ਰਿਤ (ਸਰਸੀਨੇ) ਦਿੱਤਾ ਹੈ। ਮਾਯਾਂ ਰੂਪ ਤਪਸ਼ ਨੂੰ ਪਿਛਾਂਹ ਸੁਟ ਦਿੱਤਾ ਹੈ। (ਮਾਰ) ਕਾਮ ਰੂਪ ਚੋਰ ਨੂੰ ਮਾਰ ਕੇ ਸੇਵਕਾਂ ਦੇ ਰਿਦਯ ਰੂਪ ਆਕਾਸ਼ ਵਿਚ ਨਵਾਂ (ਦੂਜ ਦਾ ਚੰਦ੍ਰਮਾ) ਪ੍ਰਗਟ ਹੋਇਆ ਹੈ। ਪ੍ਰੇਮੀਆਂ ਰੂਪ ਚਕਵੇ ਤੇ ਚਕੋਰ (ਅਥਵਾ ਚਹੂੰ ਪਾਸਿਆਂ ਤੋਂ) ਮੂੰਹ (ਚੰਦ ਵਲ) ਜੋੜ ਕੇ ਵੇਖਦੇ ਹਨ। (ਇਸ ਭਾਵ ਨਾਲ) ਸ੍ਰੀ ਸਤਿਗੁਰੂ ਭਗਵਾਨ ਸ੍ਰੀਚੰਦਰ ਮਹਾਰਾਜ ਚੰਦ੍ਰਮਾ ਤੁਲਯ ਜਾਣੇ ਹਨ ॥ ੮ ॥

**ਕਬਿੱਤ :**

**ਪੁਸ਼ਕਰ ਹੀਨ-ਛਬਿ, ਚਕਈ ਵਿਯੋਗ ਦਬਿ, ਉਡਗਨ ਨਭ ਕੋਊ ਸ਼ੋਭਾ ਨ ਲਹਿਤ ਹੈਂ ॥**
**ਬਿਰਹੇ ਵਿਯੋਗਨਿ ਕੇ ਉਰ ਮਾਰ ਮਾਰ ਬਾਨ, ਚੈਨ ਨ ਪਰਨ ਦੇਤ ਸਾਸਨ ਸਹਿਤ ਹੈਂ ॥**
**ਹਹਾ ਕਬਿ ਰੈਨਿ ਬੀਤੈ. ਯਹੈ ਗ ਤਿ ਚੀਤ ਚੀਤੈ, ਭੀਤੈ ਪ੍ਰ-ਭੀਤੈ ਲਹਿ ਉਬਰਨ ਚਹਿਤ ਹੈਂ ॥**
**ਹੇਰ ਹੇਰ ਚਹੂੰਘਾਯ ਲਹਜੋ ਉਰ ਕੁਪ੍ਰਭਾਯ, ਚੰਦ੍ਰ ਸਮ ਸ੍ਰੀਚੰਦ੍ਰ ਕੈਸੇ ਕੈ ਕਹਿਤ ਹੈਂ ॥੯॥**

**ਭਾਵਾਰਥ :**

(ਚੰਦ੍ਰਮਾ ਨੂੰ ਵੇਖ ਕੇ) ਪੁਸ਼ਕਰ ਕਮਲ (ਛਬਿ) ਸ਼ੋਭਾਹੀਣ ਹੋ ਜਾਂਦੇ ਹਨ। (ਚਕਵੇ) ਚਕਵੀਆਂ ਵਿਯੋਗ ਦੀ (ਦਬਿ ਹਾਲਤ ਵਿਚ ਹੋ ਜਾਂਦੀਆਂ ਹਨ। ਵਿਯੋਗਣੀਆਂ (ਇਸਤ੍ਰੀਆਂ) ਦੇ ਹਿਰਦਯ ਵਿੱਚ (ਚੰਦ੍ਰਮਾ) ਬਿਰਹੋਂ ਦੇ ਬਾਣਾ ਨਾਲ (ਮਾਰ) ਕਾਮ ਨੂੰ ਚਲਾ ਕੇ ਸ਼ਾਂਤਿ ਨਹੀਂ ਪੈਣ ਦੇਂਦਾ (ਜਿਸ ਤੋਂ ਵਿਯੋਗਣੀਆਂ) ਦੁਖ ਸਹਾਰਦੀਆਂ ਹਨ। (ਵਿਯੋਗਣੀਆਂ) ਇਸੇ ਹਾਲਤ ਨੂੰ ਚਿਤ ਵਿੱਚ (ਚੀਤੈ) ਸਿਮਰਦੀਆਂ ਰਹਿੰਦੀਆਂ ਹਨ ਕਿ ਹਾਇ! ਹਾਇ!! ਕਦੋਂ ਰਾਤ ਬੀਤੇਗੀ। ਡਰ ਉਤੇ ਡਰ ਜਾਣ ਕੇ ਬਚਣਾ ਚਾਹੁੰਦੀਆਂ ਹਨ। (ਕਵਿ ਕਹਿੰਦਾ ਹੈ ਕਿ ਮੈਂ) ਚਹੁੰਪਾਸਿਆਂ ਤੋਂ (ਚੰਦ੍ਰਮਾ ਨੂੰ) ਵੇਖ ਵੇਖ ਕੇ (ਚੰਦ੍ਰਮਾ ਦਾ) ਬੁਰਾ ਪ੍ਰਭਾਵ ਪੈਂਦਾ ਹੀ ਵੇਖਿਆ ਹੈ (ਇਸ ਵਾਸਤੇ) ਸ੍ਰੀ ਸਤਿਗੁਰੂ ਭਗਵਾਨ ਸ੍ਰੀਚੰਦ੍ਰ ਮਹਾਰਾਜ ਜੀ ਨੂੰ ਚੰਦ੍ਰਮਾ ਦੇ ਬਰੋਬਰ (ਹੋਰ ਕਵੀ ਲੋਗ) ਕਿਸ ਤਰਾਂ ਕਹਿੰਦੇ ਹਨ ? ੯॥

**ਕਬਿਤ :**

**ਥਿਰਤਾ ਧਰਤ ਨ ਉਦਾਸ ਚਿਤ ਨਿਸਿਦਿਨ, ਦੇਤ ਸੁਧਾ ਦਾਨ ਸਨਮਾਨ ਸੋਂ ਜਗਤਿ ਕੋ ॥**
**ਅੰਗ ਅੰਗ ਕਾਟਤ ਨ ਫਾਟਤ ਹੈ ਰਿਦਯ ਵਾ ਕੋ, ਕਾਟ ਕਾਟ ਜੋਰਤ ਨ ਡਾਟਤ ਭਗਤਿ ਕੋ ॥**
**ਪ੍ਰਭੁਤਾ ਪ੍ਰਤਾਪ ਕੋ ਨ ਜਾਨੈ ਅੰਕ ਠਾਨੈ ਯਾਂ ਤੇ, ਯਖੁਮਸ ਰੁਜੀ ਭੁਜੀ ਸੰਗ ਨ ਲਗਤਿ ਕੋ ॥**
**ਤਪੋਧਨ ਸਮ ਤਪੋਧਨ ਕੀਨ-ਸੁ ਸ਼ੁਭ੍ਰਾਂਸ਼ੁ, ਗੁਰੂ ਸ੍ਰੀਚੰਦ੍ਰ ਚਰਨ ਰਜ ਕੀ ਸੁਗਤਿ ਕੋ ॥੧੦॥**

**ਭਾਵਾਰਥ :**

(ਚੰਦ੍ਰਮਾ ਸਾਧੂਆਂ ਵਾਂਗੂ) ਰਾਤਿ ਦਿਣ ਉਦਾਸ ਹੋਇਆ ਹੋਇਆ ਕਿਤੇ ਟਿਕਦਾ ਨਹੀਂ, ਸੰਸਾਰ ਨੂੰ ਆਦਰ ਨਾਲ ਅੰਮ੍ਰਿਤ ਦਾਨ ਦੇਂਦਾ ਹੈ। ਉਸ (ਚੰਦ੍ਰਮਾ) ਦਾ ਅੰਗ ਅੰਗ ਕਟਦੇ ਦਾ ਦਿਲ (ਫਾਟਤ) ਟੁਟਦਾ ਵੀ ਨਹੀਂ, ਜੇ ਕਟ ਕਟ ਕੇ ਫਿਰ ਜੋੜਦਾ ਹੈ ਤਾਂ (ਆਪਣੀ ਭਗਤੀ) ਨੂੰ ਪੂਰਾ ਕਰਨ ਲਈ ਕਿਸੇ ਨੂੰ (ਡਾਟਤ) ਝਾੜ ਨਹੀਂ ਪੌਂਦਾ। ਕੋਈ (ਜੀਵ ਮੈਂ ਚੰਦ੍ਰਮਾ ਦੇ) ਪ੍ਰਭੁਤਾ ਪ੍ਰਭਾਵ ਨੂੰ ਜਾਣ ਨਾ ਸਕੇ, - ਇਸ ਵਾਸਤੇ (ਚੰਦ੍ਰਮਾ) (ਅੰਕ) ਕਲੰਕ (ਨਾਲ) (ਠਾਨੈ) ਰਖਦਾ ਹੈ। ਯਖਛਮਾ (ਟੀ. ਬੀ.) ਦੇ ਰੋਗ ਦਾ (ਭੁਜੀ) ਭੋਗੀ (ਇਸ ਵਾਸਤੇ ਚੰਦ੍ਰਮਾ ਬਣਿਆ ਹੈ) ਕਿ (ਇਸ ਰੋਗ ਨੂੰ ਜਾਣ ਕੇ) ਕੋਈ ਨਾਲ ਨਹੀਂ ਲਗਦਾ। (ਤਪੋਧਨ) ਤਪਸ੍ਵੀਆਂ ਵਾਂਗੂ ਤਪ ਨੂੰ ਹੀ ਸ੍ਰੇਸ਼ਟ ਧਨ (ਸ਼ੁਭ੍ਰਾਂਸ਼ੁ) ਚੰਦ੍ਰਮਾ ਨੇ ਕੀਤਾ ਹੋਇਆ ਹੈ। ਇਹ ਸਭ ਕੁਝ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੇ ਚਰਨਾਂ ਦੀ (ਰਜ) ਧੂੜੀ ਦੇ (ਸੁਗਤਿ) ਪ੍ਰਾਪਤੀ (ਅਥਵਾ ਬਰੋਬਰ) ਲਈ ਹੀ ਚੰਦ੍ਰਮਾ ਨੇ) ਕੀਤਾ ਹੈ ॥੧੦॥

ਕਬਿੱਤ :

ਏਕ ਪਾਵ ਥਿਰ ਧਯਾਨ ਟੇਕ ਰਵਿ ਮੰਡਲ ਪੈ, ਜੀਵਨ ਪ੍ਰਯੰਤ ਹੀ ਅਨੰਤ ਪੈਜ ਪਾਰੀ ਹੈ।
ਧੀਰ ਧਾਰ ਨਾਰ ਲੌ ਸੁ-ਨਾਰ ਮਧਯ ਖਰੋ ਭਯੋ. ਜਲ ਪੌਨਾਹਾਰ ਕੇ ਅਧਾਰ ਕੋ ਅਧਾਰੀ ਹੈ ॥
ਸੁਤ ਵਿਤ ਨਾਰ ਕੋ ਤਯਾਗੀ ਪੈ ਵੈਰਾਗੀ ਮਹਾਂ, ਲਹਿਰੀ ਪਛਾਰ ਸੋਂ ਪਛਾਰ ਨ ਪੁਕਾਰੀ ਹੈ ॥
ਅਮਲ ਕਮਲ ਤਪੋਧਨ ਸੋਂ ਬਿਮਲ ਚੀਨ, ਸ਼੍ਰੀਚੰਦ੍ਰ ਪਦਨ ਸਮ ਆਸ ਚਿਤ ਧਾਰੀ ਹੈ ॥੧੧॥

ਭਾਵਾਰਥ :

(ਕਮਲ) ਇਕ ਪੈਰ ਤੇ ਖਲੋਤਾ ਹੋਇਆ ਹੈ, ਧਯਾਨ ਸੂਰਜ ਮੰਡਲ ਤੇ (ਟੇਕ) ਰਖਿਆ ਹੋਇਆ ਹੈ, (ਜੀਵਨ) ਜ਼ਿੰਦਗੀ ਤਕ ਹੀ ਇਹ (ਅਨੰਤ) ਬੇਥਵਾ (ਪੈਜ) ਨਿਯਮ ਪਾਲਣ ਕੀਤਾ ਹੈ। (ਨਾਰ) ਗਰਦਨ ਤਕ (ਨਾਰ) ਪਾਣੀ ਵਿਚ ਧੀਰਜ ਰੱਖ ਕੇ ਖਲੋਤਾ ਹੋਇਆ ਹੈ ; ਪਾਣੀ ਤੇ ਵਾਯੂ ਦੇ ਭੋਜਨ ਨੂੰ ਹੀ (ਅਧਾਰੀ) ਖਾਣ ਵਾਲਾ ਹੈ। ਪੁਤ੍ਰ, ਧਨ ਤੇ ਇਸਤ੍ਰੀ ਦਾ ਤਯਾਗੀ ਅਤੇ ਮਹਾਂ ਵੈਰਾਗੀ ਹੈ। 'ਲਹਿਰਾਂ ਦੀ (ਪਛਾਰ) ਮਾਰ ਨਾਲ (ਪਛਾਰ) ਮਾਰਿਆ ਗਿਆ ਹਾਂ' ਪੁਕਾਰਨ ਵਾਲਾ ਨਹੀਂ ਹੈ। ਨਿਰਮਲ ਕਮਲ ਨਿਰਮਲ (ਤਪੋਧਨ) ਤਪਸ੍ਵੀ ਜਾਣੋ, (ਜਿਸ ਨੇ) ਸ਼੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਮਹਾਰਾਜ ਜੀ ਦੇ ਚਰਨਾਂ ਦੀ ਬਰੋਬਰੀ (ਲੈਣ) ਵਾਸਤੇ ਚਿਤ ਵਿਚ ਆਸਾ ਧਾਰੀ ਹੋਈ ਹੈ ॥੧੧॥

ਕਬਿੱਤ :

ਕਰਮ ਕੇ ਜਲ ਭੂਰਿ ਭਰਾ ਭਵ ਸਰ ਪੁਰ, ਊਰਧ ਹੈ ਤਾਹਿ ਤੇ ਕਲੇਸ਼ ਲੇਸ਼ ਨਾਹਿ ਹੈਂ ॥
ਅਰੁਣ ਅਰੁਣ ਸਮ, ਮ੍ਰਿਦੁਲ ਮ੍ਰਿਦੁਲ ਜਨੁ, ਵਿਗਾਸ ਸੋਂ ਵਿਗਾਸ ਸਮ ਗਾਤ ਪਿਖਯਹਿ ਹੈਂ ॥
ਸੌਰਭ ਸੁ ਕੀਰਤਿ ਵਿਸਤੀਰਤ ਭੀ ਦਸ਼ੋਦਿਸ਼, ਮਲਿੰਦ ਬ੍ਰਿੰਦ ਗੁੰਜਤ ਸੁਸਿਖ ਚਿਤ ਚਾਹਿ ਹੈਂ ॥
ਸਤਿਗੁਰੂ ਸ਼੍ਰੀਚੰਦ੍ਰ ਚਰਨ ਕਮਲ ਤੁਲਯ, ਏਕ ਯਹਿ ਵਿਸ਼ੇਸ਼ਤਾ ਨ ਮੁੱਦ੍ਰਿਤ ਕਦਾਹਿ ਹੈ ॥੧੨॥

ਭਾਵਾਰਥ :

ਸੰਸਾਰ ਰੂਪ (ਸਰੋਵਰ) ਕਰਮ ਰੂਪ ਜਲ ਨਾਲ (ਪੁਰ) ਭਰਿਆ ਹੋਇਆ ਹੈ। ਉਸ ਤੋਂ (ਸ੍ਰੀ ਸਤਿਗੁਰੂ ਸ਼੍ਰੀਚੰਦ ਮਹਾਰਾਜ ਜੀ ਦੇ ਚਰਨ ਰੂਪ ਕਮਲ ਉੱਚੇ ਹਨ—ਜਿਨ੍ਹਾਂ ਨੂੰ ਕਲੇਸ਼ਾਂ ਦਾ ਲੇਸ਼ ਨਹੀਂ ਹੈ। ਲਾਲ ਵਾਂਗੂ ਲਾਲ, ਕੋਮਲ ਵਾਂਗੂ ਕੋਮਲ ਜਾਣੋ, ਖਿੜਿਆਂ ਵਾਂਗੂ ਖਿੜੇ ਹੋਏ ਬਰੋਬਰੋ ਬਰੋਬਰ (ਚਰਨਾਂ ਤੇ ਕਮਲਾਂ) ਦੇ (ਗਾਤ) ਆਕਾਰ ਵੇਖੇ ਜਾਂਦੇ ਹਨ। (ਸੋਰਭ) ਸੁਗੰਧੀ ਰੂਪ ਕੀਰਤੀ (ਯਸ਼) ਦਸਾਂ ਦਿਸਾਂ ਵਿਚ ਫੈਲੀ ਹੋਈ ਹੈ, ਸਮੂਹ (ਮਲਿੰਦ) ਭੌਰਿਆਂ ਰੂਪ ਚੇਲੇ, ਚਿਤ ਦੀ ਚਾਹ ਨਾਲ ਗੂੰਜਦੇ ਹਨ। ਸ਼੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ ਮਹਾਰਾਜ ਜੀ ਦੇ ਚਰਨ ਕਮਲ ਦੇ ਬਰੋਬਰ ਹਨ—ਪਰ ਇਕ ਏਹ ਵਾਧਾ ਹੈ ਕਿ (ਚਰਨ) ਕਦੀ ਮੁੰਦੇ ਨਹੀਂ ਜਾਂਦੇ (ਕਮਲ ਰਾਤ ਨੂੰ ਮੀਟਿਆ ਜਾਂਦਾ ਹੈ) ॥੧੨॥

ਕਬਿੱਤ :

ਸੁਖ ਕੋ ਸਮਾਜ ਰਾਜ ਏਕਰਸ ਜਲਰਾਸਿ, ਆਸ ਪਾਸ ਅਲਿਨ ਕੀ ਧੁਨਿ ਸੋਹਿਯਤ ਹੈ ॥
ਪਰਾਗ ਨਿਤਯ ਬਾਟਤ ਨ ਡਾਟਤ ਸੁ ਦਾਨਿ ਬਡੋ, ਲੇਥਿ ਆਤ ਏਕ ਏਕ ਜਾਤ ਜੋਹਿਯਤ ਹੈ ॥
ਮਹਾ ਨਿਰਮਲ ਅੰਗ ਅੰਗ ਸੁਭ ਸ਼੍ਵੇਤ ਰੰਗ, ਚਿਤ ਕਬਹੁ ਨ ਭੰਗ ਮੁਖ ਮੋਹਿਯਤ ਹੈ ॥
ਪੇਖਤ ਮਯੰਕ ਡੰਕ ਮਾਂਰ ਸਮ ਲਾਗਯੋ ਜਨੁ, ਸ਼੍ਰੀਚੰਦ੍ਰ ਚਰਨ ਸਮ ਕੈਸੇ ਪੋਹਿਯਤ ਹੈ ॥੧੩॥

ਭਾਵਾਰਥ :

(ਕਮਲ ਦੇ) ਆਸ ਪਾਸ ਸੁਖ ਦਾ ਸਮਾਜ ਬਣਿਆ ਹੋਇਆ ਹੈ ਅਤੇ ਇਕਰਸ (ਆਨੰਦ) ਨਾਲ (ਜਲਰਾਸਿ) ਤਾਲ ਵਿਚ ਵਿਰਾਜ ਰਿਹਾ ਹੈ। ਚਹੁੰਪਾਸਿਆਂ ਤੋਂ (ਅਲਿਨ) ਭੌਰਿਆਂ ਦੀ ਆਵਾਜ਼ ਸੋਭ ਰਹੀ ਹੈ। (ਪਰਾਗ) ਮਿਠੀ ਰਜ

ਨੂੰ ਨਿਤ (ਕਮਲ) ਵੰਡਦਾ ਹੈ (ਭੌਰਿਆਂ ਤੇ ਸ਼ਹਿਦ ਦੀਆਂ ਮਖੀਆਂ ਆਦਿਕ ਨੂੰ) ਡਾਟਦਾ ਨਹੀਂ, ਵਡਾ ਦਾਨੀ ਹੈ, ਕਈ (ਭੌਰੇ) ਲੈਣ ਨੂੰ ਆਉਂਦੇ ਹਨ ਕਈ (ਸ਼ਹਿਦ ਦੀਆ ਮੱਖੀਆਂ ਆਦਿਕ ਲੈ ਕੇ) ਜਾਂਦੇ ਵੇਖੇ ਜਾਂਦੇ ਹਨ। ਅੰਗਾਂ ਤੋਂ ਬਹੁਤ ਨਿਰਮਲ ਤੇ (ਸ੍ਵੇਤ) ਉੱਜਲ (ਅੰਗ) ਹਿਰਦਯ ਵਾਲਾ ਹੈ, ਚਿਤ ਕਦੇ (ਭੰਗ) ਮਲੀਨ ਨਹੀਂ ਹੋਇਆ (ਉਲਟਾ) ਸਨਮੁਖ ਹੋਦਿਆਂ ਮੋਹੇ ਜਾਈਦਾ ਹੈ। (ਇਹੋ ਜਹੇ ਕਮਲ ਨੂੰ) (ਮਯੰਕ) ਚੰਦ੍ਰਮਾ ਦੇ ਵੇਖਦਿਆਂ ਹੀ (ਮਾਰ) ਸੱਪ ਵਾਂਗੂ ਡੰਗ ਲਗ ਗਿਆ (ਉਸ ਨੂੰ) ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੇ ਚਰਨਾਂ ਬਰੋਬਰ ਕਿਵੇਂ (ਪੇਹਿਯਤ) ਜਾਣਿ ਸਕੀਦਾ ਹੈ ? ॥੧੩॥

**ਕਬਿੱਤ :**

**ਕਰ ਮੁਖ ਪਦ ਨੈਨ- ਏਕ ਹੀ ਕਮਲ ਕਹੌਂ, ਸ਼ੋਭਾ ਨ ਲਹਿਤ ਬਹੁ ਤੁਛਤਾ ਨਿਮਾਨੇ ਕੀ ॥**
**ਕਾਮਧੇਨੁ ਸੰਤਾਨ ਪਾਰਸ ਸੁਧਾ-ਰਸ ਭੀ, ਹ੍ਵੈਹੈਂ ਕਹੂੰ ਦੇਵਧਾਨਿ ? ਸੁੱਧਿ ਨ ਟਿਕਾਨੇ ਕੀ ॥**
**ਚਿੰਤਾਮਨਿ, ਹੰਸ ਬੰਸ, ਮਲਯਗਿਰਿ ਚੰਦਨ ਜੋ, ਅਬ ਲੌ ਨ ਪੇਖੇ, ਕੂਰ ਕਹੂੰ ਨਾ ਜਮਾਨੇ ਕੀ ॥**
**ਇਤੇ ਸ੍ਰੀਚੰਦਰ ਉਤੇ ਪੇਖਿਯਤ ਸ੍ਰੀਚੰਦਰ, ਸ੍ਰੀਚੰਦਰ ਸ੍ਰੀਚੰਦਰ ਉਪਮਾਨ ਆਨੇ ਕੀ ॥੧੪॥**

**ਭਾਵਾਰਥ :**

ਹੱਥ, ਮੂੰਹ, ਚਰਨ ਤੇ ਨੇਤ੍ਰ (ਚਹੁੰਆਂ) ਨੂੰ ਇੱਕੋ ਹੀ ਕਮਲ (ਦੀ ਸੋਭਾ) ਕਿਹਾਂ ਸੋਭਾ ਬਣਦੀ ਨਹੀਂ (ਕਿਉਂਕਿ ਕਮਲ) ਵਿਚਾਰੇ ਦੀ ਬਹੁਤ ਛੁਟਿਆਈ ਦਿਸਦੀ ਹੈ। ਕਾਮਧੇਨੁ, (ਸੰਤਾਨ) ਕਲਪਵ੍ਰਿਛ, ਪਾਰਸ ਅਤੇ ਅੰਮ੍ਰਿਤ ਦਾ ਰਸ ਵੀ ਕਿਤੇ ਦੇਵਤਿਆਂ ਦੀ-ਨਗਰੀ ਵਿੱਚ ਹੋਵੇਗਾ ? (ਕਵੀ ਕਹਿੰਦਾ ਹੈ ਕਿ ਮੈਨੂੰ) ਇਹਨਾਂ ਦੇ ਟਿਕਾਣੇ ਦੀ ਕੋਈ ਖ਼ਬਰ ਨਹੀਂ। (ਮੈਂ ਏਨ੍ਹਾਂ ਦੀ ਉਪਮਾ ਕਿਵੇਂ ਆਖਾਂ ?) ਚਿੰਤਾਮਣੀ, ਹੰਸਾਂ ਦਾ ਵੰਸ਼ ਅਤੇ ਜੋ (ਮਲਯ) ਪਰਬਤ ਦਾ ਚੰਦਨ ਹੈ (ਕਵੀ ਕਹਿੰਦਾ ਹੈ ਕਿ ਮੈਂ) ਹੁਣ ਤਕ ਨਹੀਂ ਵੇਖੇ ਅਤੇ ਜੋ (ਜਮਾਨੇ) ਮੌਜੂਦ (ਵਰਤਮਾਨ ਕਾਲ) ਦੀ (ਗੱਲ ਹੈ) ਝੂਠ ਨਹੀਂ ਕਹਿੰਦਾ ਹਾਂ। (ਇਤੇ) ਲੋਕ ਵਿੱਚ ਵੀ ਸ੍ਰੀ ਸਤਿਗੁਰੂ ਸ੍ਰੀਚੰਦ੍ਰ, (ਉਤੇ) ਪਰਲੋਕ ਵਿੱਚ ਵੀ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਹੀ ਵੇਖਿਆ ਜਾਂਦਾ ਹੈ (ਸੱਜੇ ਖੱਬੇ ਸਭ) ਸਤਿਗੁਰੂ ਸ੍ਰੀਚੰਦ੍ਰ ਹੀ ਸ੍ਰੀਚੰਦ੍ਰ ਹੈ ਹੋਰ ਉਪਮਾਨ ਕੀ ਹਨ ? ॥੧੪॥

**ਕਬਿੱਤ :**

**ਕੋਊ ਜਨੁ ਕਹਿਤ ਹੈਂ ਸ਼ਿਵ ਅਵਤਾਰ ਭਯੋ, ਕੋਊ ਕਹੈਂ ਗੋਰਖ ਯਤੀ ਹੀ ਰੂਪ ਧਾਰੀ ਹੈ ?**
**ਕੋਊ ਗਰੁੜਧ੍ਵਜ, ਕੋਊ ਵਿਸ਼੍ਵਸ੍ਰਿਜ, ਜਿਸ਼ਨੁ ਕੋਊ,ਕੋਊ ਆਦਿ-ਨਾਥ, ਕੋ ਮਸੀਹਾ ਮੂਸਾ ਭਾਰੀ ਹੈ ?**
**ਕੋਊ ਮਹਾਦੀਨ, ਕੋਊ ਵਯਾਸ ਵੇਦ ਜਾਨਤ ਹੈ, ਕੋਊ ਦੇਵਗੁਰੁ, ਕੋਊ ਦੈਤਯ ਗੁਰੁ ਸਾਰੀ ਹੈ ?**
**ਮਹਾਪੀਰ, ਮਹਾਬੀਰ, ਮਹਾਧੀਰ ਜੈਤੇ ਜਗ, ਸ੍ਰੀਚੰਦਰ ਗੁਰੂ ਮਾਹਿਂ ਪੇਖਯਤਿ ਸ਼ੁਮਾਰੀ ਹੈ ॥੧੫॥**

**ਭਾਵਾਰਥ :**

ਕੋਈ (ਕਵਿ) ਜਨ ਕਹਿੰਦੇ ਹਨ ਕਿ (ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ) ਸ਼ਿਵ ਦਾ ਅਵਤਾਰ ਹੋਏ ਹਨ। ਕੋਈ ਕਹਿੰਦੇ ਹਨ ਸ੍ਰੀ ਗੁਰੂ-ਗੋਰਖਨਾਥ ਯਤੀ ਜੀ ਨੇ ਰੂਪ ਧਾਰਨ ਕੀਤਾ ਹੈ। ਕੋਈ (ਗਰੁੜ ਧ੍ਵਜ) ਵਿਸ਼ਨੂ, ਕੋਈ (ਵਿਸ਼੍ਵਸ੍ਰਿਜ) ਬ੍ਰਹਮਾ, ਕੋਈ (ਜਿਸਣੁ) ਇੰਦ੍ਰ, ਕੋਈ (ਆਦਿ ਨਾਥ) ਜੈਨ-ਧਰਮ ਦਾ ਪਹਿਲਾ ਤੀਰਥੰਕਰ, ਕੋਈ (ਮਸੀਹਾ) ਯਿਸੂ ਮਸੀਹ (ਈਸਾਈ ਧਰਮ ਦਾ ਆਦਿ ਬਾਨੀ), ਕੋਈ ਕਹਿੰਦਾ ਹੈ ਕਿ ਭਾਰੀ ਰੂਪ ਵਾਲਾ (ਮੂਸਾ) ਇਸਰਾਈਲ ਵੰਸ਼ੀ ਇਮਰਾਨ (ਨਾਮੇ ਪੁਰਸ਼) ਦਾ ਪੁਤ੍ਰ (ਯਹੂਦੀਆਂ ਦਾ ਧਰਮ ਗੁਰੂ) ਹੈ। ਕੋਈ ਹਜ਼ਰਤ ਮੁਹੰਮਦ ਸਾਹਿਬ ਜੀ, ਕੋਈ ਵੇਦ ਵਯਾਸ (ਰਿਸ਼ੀ ਜੀ) ਕਰ ਕੇ ਜਾਣਦਾ ਹੈ, ਕੋਈ (ਦੇਵ ਗੁਰੂ) ਬ੍ਰਹਸਪਤਿ, ਕੋਈ (ਦੈਤਯ ਗੁਰੂ) ਸੁੱਕਰਾਚਾਰਯ (ਸਾਰੀ) ਜਾਣਦਾ ਹੈ, ਪਰ (ਕਵਿ ਦਾ ਖ਼ਯਾਲ ਹੈ ਕਿ ਮੈਂ) ਜਿੰਨੇ ਵੀ ਦੁਨੀਆਂ ਜੋ ਵੱਡੇ ਪੀਰ, ਵੱਡੇ ਯੋਧੇ, ਵੱਡੇ (ਧੀਰ) ਗਯਾਨੀ (ਸ਼ੁਮਾਰੀ) ਗਿਣੇ ਹਨ (ਉਹ ਸਾਰੇ ਹੀ) ਸ੍ਰੀ ਸਤਿਗੁਰੂ ਭਗਵਾਨ ਸ੍ਰੀਚੰਦ੍ਰ ਜੀ ਦੇ ਵਿੱਚ ਦਿਸਦੇ ਹਨ ॥੧੫॥

**ਕਬਿੱਤ :**

ਸਫਲ ਚਰਨ ਪਰਸਨ ਹਿੱਤ ਪੰਥ ਪਰੇ,ਸਫਲ ਸੁ ਕਰ ਹਿਤ ਸੇਵਨ ਯਤਨ ਕੇ ॥
ਸਫਲ ਸੁ ਨੈਨ ਚੈਨ ਲਹੈ ਨ ਦਰਸ ਬਿਨ, ਸਫਲ ਸੁ ਬੈਨ ਬੋਲ ਬੋਲਤ ਸਤਨ ਕੇ ॥
ਸਫਲ ਸੁ ਹਿਯ ਪਿਯ ਜਾਹਿੰ ਮੇ ਨਿਵਾਸਤ ਹੈ, ਸਫਲ ਸੁ ਜਿਯ ਜਿਯ ਸੰਗ ਨ ਪਤਨ ਕੇ ॥
ਸਫਲ ਸੁ ਅੰਗ ਅੰਗ ਪੇਖੇ ਜਾਹਿ ਸ੍ਰੀਚੰਦਰ, ਲੋਕ ਪਰਲੋਕ ਲਹਯੋ ਭੋਗ ਸਹਗਤਨ ਕੇ ॥੧੬॥

**ਭਾਵਾਰਥ :**

ਉਹ ਚਰਨ ਸਫ਼ਲ ਹਨ ਜਿਹੜੇ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਦੇ ਚਰਨ ਪਰਸਨ ਲਈ ਰਾਹੇ ਪੈਂਦੇ ਹਨ, ਉਹ ਹੱਥ ਸਫਲ ਹਨ—ਜਿਹੜੇ ਸੇਵਾ ਦੇ ਯਤਨ ਵਾਸਤੇ ਲੱਗੇ ਹੋਏ ਹਨ। ਉਹ ਨੇਤ੍ਰ ਸਫਲ ਹਨ— ਜਿਹੜੇ ਦਰਸ਼ਣ ਤੋਂ ਬਿਨਾਂ ਚੈਨ ਨਹੀਂ ਲੈਂਦੇ, ਉਹ ਵਾਕਜ ਸਫਲ ਹਨ ਜਿਹੜੇ (ਸਤਨ) ਸਤਯਵਾਦੀ (ਰੂਪ ਸ੍ਰੀਸਤਿਗੁਰੂ ਸ੍ਰੀ ਚੰਦ੍ਰ ਜੀ) ਦੇ ਵਾਕਜ ਉਚਾਰਦੇ ਹਨ, ਉਹ ਰਿਦਯ ਸਫਲ ਹੈ ਜਿਸ ਵਿਚ (ਪਿਯ) ਸ੍ਰੀ ਸਤਿਗੁਰੂ ਸ੍ਰੀ ਚੰਦ੍ਰ ਮਹਾਰਾਜ ਜੀ ਨਿਵਾਸ ਕਰਦੇ ਹਨ। ਉਹ ਜੀਵਤਾਮਾ ਸਫ਼ਲ ਹੈ ਜਿਸ ਦਾ ਜੀਵਤਾਮਾ (ਪਤਨ) ਗਿਰਿਆ ਹੋਇਆ ਦੇ ਨਾਲ ਨਹੀਂ। ਉਹ ਅੰਗ ਅੰਗ ਸਫਲ ਹੈ—ਜਿਸ ਨੇ ਸ੍ਰੀ ਸਤਿਗੁਰੂ ਭਗਵਾਨ ਸ੍ਰੀਚੰਦ੍ਰ ਮਹਾਰਾਜ ਜੀ ਵੇਖੇ ਹਨ – ਲੋਕ ਪਰਲੋਕ ਭੋਗ ਤੇ (ਗਤਨ) ਮੁਕਤੀਆਂ ਸਮੇਤ ਲਿਆ ਹੈ ॥੧੬॥

**ਕਬਿੱਤ :**

ਪ੍ਰਭੁ ਕੀ ਭਗਤਿ ਸਰ, ਧਰਮ ਧਨੁਸ਼ ਕਰ,ਬ੍ਰਹਮ ਵ੍ਰਿਤਿ ਸ਼ਕ ਤਿ, ਗਯਾਨਅਸੁ ਅਸਵਾਰੀ ਭੋ ॥
ਧੀਰਜ ਧਰਨਿ ਚਾਮ, ਬਾਮ ਕਰ ਧਾਰਿ ਲੀਨ, ਸਤਯ ਜੰਬੂਆ ਵਿਸਾਲ, ਤੋਸ ਸੋ ਕਟਾਰੀ ਭੋ ॥
ਦਯਾ ਬੁਗਦਾ ਸੁਸੈਨ ਦੈਵੀ ਸੰਪਦਾ ਬਿਚੈਨ, ਯਸ਼ ਦੁੰਦਭੀ ਬਜਾਯ ਗਾਜ ਮਾਰ ਮਾਰੀ ਭੋ ॥
ਕੀਰਤਿ ਨਿਸਾਨ ਫ਼ਹਰਾਨ ਲਾਗਯੋ ਦਿਸੋਦਿਸ, ਸ੍ਰੀਚੰਦਰ ਸ਼ਹਿਨਸ਼ਾਹਿ ਦਿਗ ਵਿਜਯ ਭਾਰੀ ਭੋ ॥੧੭॥

**ਭਾਵਾਰਥ :**

(ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੇ ਪਾਸ) ਪਰਮੇਸ਼ੁਰ ਦੀ ਭਗਤੀ ਰੂਪ ਤੀਰ ਹੈ, ਧਰਮ ਰੂਪ ਧਨੁਖ ਹਥ ਵਿਚ ਹੈ, ਬ੍ਰਹਮਾਕਾਰ (ਚਿਤ) ਵ੍ਰਿਤੀ ਰੂਪ (ਸਕਤਿ) ਬਰਛੀ ਹੈ, ਗਯਾਨ ਰੂਪ (ਅਸੁ) ਘੋੜੇ ਤੇ ਅਸਵਾਰ ਹੋਇਆ ਹੋਇਆ ਹੈ। ਧੀਰਜ ਰੂਪ (ਚਾਮ) ਢਾਲ ਹੈ, ਖੱਬੇ ਹਥ ਵਿਚ ਧਾਰਨਾ ਕੀਤੀ ਹੋਈ ਹੈ, ਸੱਚ ਰੂਪ (ਜੰਬੂਆ) ਸ਼ਸਤ੍ਰ ਵਡਾ ਹੈ, ਸੰਤੋਸ਼ ਰੂਪ ਕਟਾਰ ਹੈ। ਦਯਾ ਰੂਪ (ਬੁਗਦਾ) ਸ਼ਸਤ੍ਰ ਵਿਸ਼ੇਸ਼, ਦੈਵੀ ਸੰਪਦਾ ਰੂਪ ਚੰਗੀ ਸੈਨਾ (ਬਿਚੈਨ) ਦੌੜੀ ਫਿਰਦੀ ਹੈ, ਯਸ਼ ਰੂਪ ਨਗਾਰਾ ਵਜਾ ਕੇ ਗਜਦੇ ਹਨ (ਮਾਰ) ਕਾਮਦੇਵ (ਨੂੰ ਮਾਰਨਾ) (ਮਾਰੀ) ਮਾਰੋ ਮਾਰੀ ਹੋ ਰਹੀ ਹੈ। ਕੀਰਤੀ ਰੂਪ ਝੰਡਾ ਦਸ਼ੋ ਦਿਸ਼ਾ ਵਿੱਚ ਝੂਲਣ ਲਗ ਪਿਆ ਹੈ (ਇਸ ਤਰਾਂ) ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਮਹਾ ਦਿਗ ਵਿਜਈ ਸ਼ਾਹਨਸ਼ਾਹ ਹੋਏ ਹਨ ॥੧੭॥

**ਕਬਿੱਤ :**

ਗਗਨ ਉਡੁਨ ਮਾਹਿੰ ਉਡੁਰਾਜ ਰਾਜਤ ਜਯੋਂ, ਦੀਵਾਨ ਦੇਵਤਾਨ ਮੈਂ ਇੰਦ੍ਰ ਵਿਰਾਜੈ ਹੈਂ ॥
ਦੇਵ ਬ੍ਰਹਮ ਰਾਜ ਰਿਸ਼ਿ ਗਨ ਮੈ ਜਯੋਂ ਮਹਾਦੇਵ, ਗਯਾਨਨ ਕੇ ਖਜਾਨ ਮਾਹਿ ਬ੍ਰਹਮ ਭ੍ਰਾਜ ਭ੍ਰਾਜੈ ਹੈਂ ॥
ਵਿਦੁਸ਼ਿਨ ਸਾਰਦ ਸੁ ਨਾਰਦ ਜਯੋਂ ਗਾਯਕਾਨ, ਪੰਡੁ ਸੁਤ ਮਾਹਿ ਨੰਦ ਨੰਦਨ ਤਯੋਂ ਛਾਜੈ ਹੈਂ ॥
ਸ੍ਰੀ ਅਲਮਸਤ, ਗੋਇੰਦ ਸਾਹਿਬ ਔ ਫੂਲ ਜੂ ਲੌ, ਬਾਲੂ ਹਸਨਾ ਕੇ ਮਧਯ ਸ੍ਰੀਚੰਦਰ ਰਾਜੈ ਹੈਂ ॥੧੮॥

**ਭਾਵਾਰਥ :**

ਜਿਸ ਤਰਾਂ ਆਕਾਸ਼ ਦੇ ਤਾਰਿਆਂ ਵਿਚ (ਉਡੁਰਾਜ) ਚੰਦ੍ਰਮਾ ਵਿਰਾਜਦਾ ਹੈ, ਦੇਵਤਿਆਂ ਦੀ ਸਭਾ ਵਿੱਚ ਜਿਸ ਤਰਾਂ

ਇੰਦ੍ਰ ਵਿਰਾਜਦਾ ਹੈ। ਦੇਵ ਰਿਸ਼ੀ, ਰਾਜ ਰਿਸ਼ੀ ਅਤੇ ਬ੍ਰਹਮ ਰਿਸ਼ੀਆਂ ਵਿਚ ਜਿਸ ਤਰਾਂ ਸ਼ਿਵ, ਗਯਾਨੀਆਂ ਦੀਆਂ (ਖਯਾਨ) ਕਹਾਣੀਆਂ ਵਿੱਚ ਜਿਸ ਤਰਾਂ ਬ੍ਰਹਮਾ ਜੀ (ਭ੍ਰਜ ਭਾਜੈ) ਸੋਹਣੇ ਤੋਂ ਸੋਹਣੇ ਹਨ। ਵਿਦ੍ਵਾਨਾਂ ਵਿਚ (ਸਾਰਦ) ਸਰਸ੍ਵਤੀ, ਤੇ ਜਿਸ ਤਰਾਂ (ਗਾਯਕਾਨ) ਗਵੱਯਾਂ ਵਿੱਚ ਨਾਰਦ (ਸੁ) ਸੋਹਣਾ ਹੈ, ਓਸੇ ਤਰਾਂ ਹੀ (ਪੰਡਸੁਤ) ਪਾਂਡਵਾਂ ਵਿੱਚ (ਨੰਦਨੰਦਨ) ਸ੍ਰੀ ਕ੍ਰਿਸ਼ਨ ਜੀ ਸੋਹਣੇ ਲਗਦੇ ਹਨ। ਉਸੇ ਤਰਾਂ ਸ੍ਰੀ ਅਲਮਸਤ ਸਾਹਿਬ ਜੀ, ਸ੍ਰੀ ਗੋਇੰਦ ਸਾਹਿਬ ਜੀ, ਸ੍ਰੀ ਫੂਲ ਸਾਹਿਬ ਜੀ ਅਤੇ ਸ੍ਰੀ ਬਾਲੂ ਹਸਨੇ ਸਾਹਿਬ ਜੀ ਵਿਚ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਵਿਰਾਜਦੇ ਹਨ ॥੧੮॥

**ਕਬਿੱਤ :**

**ਜਟਨਿ ਕੋ ਜੂਟ ਸੀਸ, ਭੇਸ ਅਤਿਬੀਸ ਈਸ, ਸਨਕਾਦਿ ਯੋਗਿਨਿ ਕੇ ਮਗ ਕੋ ਸੁ ਖਯਾਲੀ ਹੈ ॥**
**ਅੰਗਨ ਵਿਭੂਤਿ ਯਗਯੋਪਵੀਤ ਕਟਿ ਦੇਸ, ਕਸੀ ਸੁਕੌਪੀਨ ਪੀਨ ਤਨ ਭਾਗਸਾਲੀ ਹੈ ॥**
**ਮਾਥ ਉਰ ਅਯੁਤ ਔ ਅਚਯੁਤ ਅਭੰਗ ਰੰਗ,ਆਜਾਨੁ ਬਾਹੁ ਅਨਿਲ ਬਾਜਿ ਚਰਿ ਚਾਲੀ ਹੈ ॥**
**ਵੇਦੀ ਵੰਸ਼ ਮਾਲੀ ਹੈ ਕਿ ਰੂਪ ਅੰਸ਼ੁਮਾਲੀ ਹੈ, ਆਯੋ ਬਨਮਾਲੀ ਹੈ ਕਿ ਸਮਰ ਪੈ ਕਪਾਲੀ ਹੈ ॥੧੯॥**

**ਭਾਵਾਰਥ :**

ਸਿਰ ਤੇ ਜਟਾਂ ਦਾ ਜੂੜਾ (ਅਤਿਬੀਸ ਈਸ) ਵਡੇ ਤਪਸ੍ਵੀਆਂ ਦੇ ਮਾਲਕ (ਸ਼ਿਵ) ਦਾ ਭੇਸ ਹੈ, ਸਨਕਾਦਿਕ ਯੋਗੀਆਂ ਦੇ ਪੰਥ ਦਾ ਧਯਾਨ ਰੱਖਣਵਾਲਾ ਹੈ। ਸਾਰਿਆਂ ਅੰਗਾਂ ਵਿੱਚ ਭਸਮ ਹੈ, (ਕਟਿ ਦੇਸ਼) ਲੱਕ ਵਿਚ (ਯਗਯੋਪਵੀਤ) ਜਨੇਊ ਹੈ, ਹੈ, (ਕੋਪੀਨ) ਲੰਗੋਟ ਕੱਸਿਆ ਹੋਇਆ ਹੈ, ਸ਼ਰੀਰ (ਪੀਨ) ਭਾਰੀ ਅਤੇ ਭਾਗਾਂ ਦੇ (ਸ਼ਾਲੀ) ਮੰਦਿਰ ਹਨ। ਮੱਥਾ ਤੇ ਛਾਤੀ (ਅਯੁਤ) ਚੌੜੇ ਹਨ, (ਅਚਯੁਤ ਅਭੰਗ) ਅਡੋਲ ਤੋਂ ਅਡੋਲ ਰੰਗ ਚੜਿਆ ਹੋਇਆ ਹੈ, ਗੋਡਿਆਂ ਤਕ (ਲੰਮੀਆਂ) ਬਾਹਾਂ ਵਾਲਾ ਹੈ (ਅਨਿਲ) ਹਵਾ ਰੂਪ (ਬਾਜਿ) ਘੋੜੇ ਦੀ (ਚਰਿ) ਤੋਰ ਵਾਂਗੂ ਚਾਲ ਹੈ। ਵੇਦੀ ਵੰਸ਼ ਦਾ ਮਾਲੀ ਹੈ ਯਾ (ਅੰਸ਼ੁਮਾਲੀ) ਸੂਰਜ ਦਾ ਸ੍ਵਰੂਪ ਹੈ ਯਾ (ਬਨਮਾਲੀ) ਵਿਸ਼ਨੂ ਆਇਆ ਹੈ ਯਾ (ਸਮਰ) ਕਾਮਦੇਵ ਉਤੇ (ਕਪਾਲੀ) ਸ਼ਿਵ ਜੀ (ਦੀ ਚੜਾਈ ਹੋਈ) ਹੈ ॥੧੯॥

**ਕਬਿੱਤ :**

**ਓਅੰ ਏਕ ਜਾਪਤ ਸੁ ਥਾਪਤ ਹੈ ਬ੍ਰਹਮ ਥਾਪ, ਗਣਪਤਿ ਵਿਸ਼ਨੁ ਸ਼ਿਵ, ਦੁਰਗਾ ਨ ਭਾਨੁ ਕੀ ॥**
**ਜਲ ਨ ਅਗਨਿ, ਦੇਵ, ਦੇਵੀ ਨ ਧਰਮਰਾਜ, ਧਰਣਿ ਗਗਨ ਸੁਰਪੁਰ ਨ ਵਿਧਾਨੁ ਕੀ ॥**
**ਜਨਮ ਮਰਨ ਨਾਕ ਨਰਕ ਨ ਯੋਨਿ ਗਤਿ, ਦੇਹ ਕੇ ਧਰਮ ਕੀ ਨ ਕਰਮ ਪ੍ਰਧਾਨੁ ਕੀ ॥**
**ਗਯਾਨ ਏਕ ਆਤਮਾ ਸੁ-ਧਯਾਨ ਪਰਮਾਤਮਾ ਪੈ, ਥਾਪਨ ਸ੍ਰੀਚੰਦ੍ਰ ਦੇਵ ਮੋਖ ਕੇ ਨਿਧਾਨ ਕੀ ॥੨੦॥**

**ਭਾਵਾਰਥ :**

(ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ) ਓਅੰ (ਸੋਹੰ) ਇਕ (ਮੰਤ੍ਰ) ਜਪਦੇ ਹਨ, ਬ੍ਰਹਮ ਦੀ (ਥਾਪ) ਪੂਜਾ ਸੁਥਾਪਤ) ਕਰਦੇ ਹਨ, ਗਣੇਸ਼, ਵਿਸ਼ਨੂ, ਸ਼ਿਵ, ਚੰਡੀ ਤੇ ਸੂਰਜ ਦੀ (ਪੂਜਾ) ਨਹੀਂ ਕਰਦੇ। ਪਾਣੀ, ਅੱਗ, ਦੇਵਤੇ, ਦੇਵੀਆਂ, ਯਮਰਾਜ, ਧਰਤੀ, ਆਸਮਾਨ ਤੇ ਦੇਵਪੁਰੀ ਦਾ (ਵਿਧਾਨੁ) ਕ੍ਰਮ ਨਹੀਂ ਬਣਾਇਆ। ਜੰਮਣਾ, ਮਰਣਾ, ਸੁਰਗ, ਨਰਕ ਯੋਨੀਆਂ ਦੀ ਗਤੀ, ਦੇਹ ਦੇ ਧਰਮ ਅਤੇ ਕਰਮ ਪ੍ਰਧਾਨ ਦੀ ਮਰਯਾਦਾ ਨਹੀਂ ਥਾਪੀ। ਜਾਨਣਾ ਇਕ ਆਤਮਾ ਨੂੰ ਅਤੇ ਧਯਾਨ ਇਕ ਪਰਮਾਤਮਾ ਦੇ ਉੱਪਰ ਹੀ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ (ਦੇਵ) ਪ੍ਰਕਾਸ਼ ਰੂਪ ਤੇ ਮੁਕਤੀ ਦੇ ਖ਼ਜ਼ਾਨੇ ਦੀ (ਥਾਪਨ) ਪੂਜਾ (ਸਥਾਪਨਾ ਕੀਤੀ ਹੋਈ) ਹੈ ॥੨੦॥

ਕਬਿੱਤ :

ਚਮਟਾ ਚਮਟ ਰਹਜੋ ਧਰਾ ਸੰਗ ਅਧੋਮੁਖ, ਧੂੰਣੇ ਕੋ ਰਮਾਇ, ਮ੍ਰਿਗ ਆਸਨ ਅਸੀਨਾ ਹੈ ॥
ਗੌਰ ਰੰਗ ਅੰਗ ਮਹਿ ਅਨੰਗ ਕੋ ਨ ਸੰਗੰ ਕਥਿ, ਮੁੱਦ੍ਰਿਤ ਵਿਲੋਚਨ ਸਮਾਧਿ ਬ੍ਰਹਮ ਲੀਨਾ ਹੈ ॥
ਏਕ ਕਰਣ ਧਾਰੀ ਚਰਮ ਮੁੱਦ੍ਰਾ ਝੁਲਤ ਚਾਰੀ, ਟੇਕ ਪੈ ਵਿਰਾਗਨਿ ਸਿਧਾਸਨ ਪ੍ਰਬੀਨਾ ਹੈ ॥
ਆਨੰਦ ਕੋ ਕੰਦ ਹੈ ਮੁਕੰਦ ਸ੍ਰੀਚੰਦਰ ਪ੍ਰਭੂ, ਕੈਧੋ ਤ੍ਰਿਪਰਾਰਿ, ਭਵ, ਸਮਰਾਰਿ ਚੀਨਾ ਹੈ ॥੨੧॥

ਭਾਵਾਰਥ :

ਧਰਤੀ ਨਾਲ ਨੀਵਾਂ ਮੂੰਹ ਕਰ ਕੇ ਚਿਮਟਾ ਚਿੰਬੜਿਆ ਹੋਇਆ ਹੈ, ਧੂਣਾ ਰਮਾ ਕੇ ਮ੍ਰਿਗਛਾਲਾ ਤੇ (ਆਸੀਨ) ਬੈਠੇ ਹੋਏ ਹਨ। (ਅੰਗ) ਸ਼ਰੀਰ ਤੇ ਗੋਰਾ ਰੰਗ ਹੈ, (ਅਨੰਗ) ਕਾਮਦੇਵ ਦਾ ਕਦੀ ਸਾਥ ਹੀ ਨਹੀ, ਨੇਤ੍ਰ ਬੰਦ ਹਨ ਅਤੇ (ਬ੍ਰਹਮ) ਵਯਾਪਕ (ਸਮਾਧਿ) ਸਮ ਮਨੋਭਾਵ ਵ੍ਰਿਤਿ ਵਿਚ ਲੀਨ ਹਨ। ਇਕ ਕੰਨ ਵਿਚ ਚੰਮ ਦੀ ਮੁੰਦ੍ਰਾ ਧਾਰਨ ਹੋਈ ਹੋਈ ਹੈ ਜਿਹੜੀ ਚਾਲ ਨਾਲ ਝੂਲਦੀ ਪਈ ਹੈ, ਵਿਰਾਗਣਿ ਉਤੇ (ਟੇਕ) ਆਸ਼੍ਰਯ ਕੀਤਾ ਹੋਇਆ ਅਤੇ (ਪ੍ਰਬੀਨ) ਚੁਣਿਆ ਹੋਇਆ ਸਿੱਧਾਸਨ ਲਾਇਆ ਹੋਇਆ ਹੈ। ਜੋ ਆਨੰਦ ਦੀ (ਕੰਦ) ਮਿਸ਼ਰੀ ਰੂਪ ਤੇ ਮੁਕਤੀ ਦੇ ਦਾਤੇ (ਪ੍ਰਭੂ) ਪ੍ਰਕਾਸ਼ ਰੂਪ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਹਨ ਅਥਵਾ (ਤ੍ਰਿਪੁਰਾਰਿ) ਸ਼ਿਵ (ਭਵ) ਸ਼ਿਵ (ਸਮਰਾਰਿ) ਸ਼ਿਵ (ਮਨ, ਬਾਨੀ, ਕ੍ਰਮ ਕਰ ਕੇ) ਜਾਣਿਆ ਹੈ ॥੨੧॥

ਕਬਿੱਤ :

ਮੇਲੀ ਸੇਲੀ ਕੰਠ ਕਟਿ ਸੂਤ੍ਰ ਵਿਭੂਤਿ ਰਮਜ, ਗਯਾਨ ਸੁ ਅਗਮਜ ਵਾਕਯ ਮਧੁਰ ਅਲਾਪਤੇ ॥
ਨੈਨਨ ਕੀ ਲਾਗੀ ਤਾਰ ਏਕ ਬ੍ਰਹਮਚਾਰ ਮਾਹਿ, ਕਰ ਰੁਦ੍ਰਾਛ ਸ੍ਰਿਗ ਓਅੰ ਸੋਹੰ ਜਾਪਤੇ ॥
ਆਸਿਤ ਮ੍ਰਿਗਾਸਨ ਸਿਧਾਸਨ ਸਿੰਘਾਸਨ ਪੈ, ਦੇਵਦਾਸ ਗਾਯਤ੍ਰ ਕੇ ਅਗ੍ਰ ਜੁ ਸਥਾਪਤੇ ॥
ਕਮਲਦਾਸ ਚਮਰਦਾਰ ਲੀਨੋ ਕਰ ਚਮਰ ਧਾਰ, ਸ੍ਰੀਚੰਦ੍ਰ ਗੁਰੂ ਕੇ ਚਰਨ ਕੰਜ ਆਪਤੇ ॥੨੨॥

ਭਾਵਾਰਥ :

(ਕੰਠ) ਗਲ ਵਿਚ ਸੇਲੀ ਪਾਈ ਹੋਈ. ਲੱਕ ਵਿਚ ਜਨੇਊ, ਭਸਮ ਰਮਾਈ ਹੋਈ, (ਅਗਮਜ) ਪਾਰਬ੍ਰਹਮ (ਅਥਵਾ ਵੇਦ ਦਾ) ਗਯਾਨ ਕੋਮਲ ਵਾਕਾਂ ਨਾਲ ਉਚਾਰਦੇ ਹਨ, ਨੇਤ੍ਰਾਂ ਦੀ ਤਾੜੀ ਇਕ ਬ੍ਰਹਮ ਦੇ (ਆਚਾਰ) ਕਰਨ ਵਿਚ ਲੱਗੀ ਹੋਈ ਹੈ, ਹੱਥ ਵਿਚ ਰੁਦ੍ਰਾਛ ਦੀ (ਸ੍ਰਿਗ) ਮਾਲਾ ਹੈ; ਓਅੰ ਸੋਹੰ (ਮੰਤ੍ਰ) ਦਾ ਜਾਪ ਕਰਦੇ ਹਨ। ਮ੍ਰਿਗਛਾਲਾ ਦੇ ਸਿੰਘਾਸਨ ਤੇ ਸਿੱਧਾਸਣ ਲਾ ਕੇ (ਆਸਿਤ) ਬੈਠੇ ਹੋਏ ਹਨ। ਦੇਵਦਾਸ (ਨਾਮੀ ਬ੍ਰਾਹਮਣ) ਗਵੱਯੇ ਦੇ (ਅਗ੍ਰਜ) ਅੱਗੇ (ਸਥਾਪਤੇ) ਵਿਰਾਜ ਰਹੇ ਹਨ। ਕਮਲਦਾਸ ਨਾਮੀ ਚੌਤਕਰਦਾਰ ਨੇ ਹੱਥ ਵਿਚ ਚੌਰ ਪਕੜਿਆ ਹੋਇਆ ਹੈ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੇ ਚਰਨ (ਕੰਜ) ਕਮਲਾਂ ਵਿਚ (ਆਪਤੇ) ਪ੍ਰਾਪਤ ਹਨ ॥੨੨॥

ਕਬਿੱਤ :

ਕੈਧੋਂ ਅਰਹੰਤ ਆਦਿਨਾਥ ਅਰਿ ਹਤ ਹਿਤੁ, ਕੈਧੋਂ ਮਧੁ ਕੈਟਭ ਵਿਨਾਸ ਕੋ ਮੁਰਾਰੀ ਹੈ ॥
ਕੈਧੋਂ ਬ੍ਰਿਤ੍ਰਾਸੁਰ ਕੇ ਸੰਘਾਰਬੇ ਕੋ ਦੇਵਰਾਜ, ਕੈਧੋਂ ਦ੍ਵਿਜਰਾਜ ਪਾਪ ਖਾਪਨ ਬਿਚਾਰੀ ਹੈ ॥
ਕੈਧੋਂ ਭਵ ਭੂਰ ਭਰਾ ਕਲੀ ਕਾਲ ਜੀਵਨ ਸੋਂ, ਭਾਰ ਟਾਰਬੇ ਕੋ ਤਾਹਿੰ ਆਯੋ ਕੇਸਾਰੀ ਹੈ ॥
ਕੈਧੋਂ ਤੀਨਦੇਵ ਤੀਰ ਧਰਾ ਕੀ ਪੁਕਾਰ ਸੁਨਿ, ਧੀਰ ਤਤ ਤਯਾਗ ਭਵ ਲੀਨਸਿ ਪੁਰਾਰੀ ਹੈ ॥੨੩॥

ਭਾਵਾਰਥ :

(ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਹਨ) ਅਥਵਾ ਆਦਿਨਾਥ (ਤੀਰਥੰਕਰ) ਅਰਹੰਤਾਵਤਾਰ ਵੈਰੀਆਂ ਦੇ ਨਾਸ ਲਈ ਆਏ ਹਨ। (ਕੈਧੋ) ਯਾ ਮਧੁ ਤੇ ਕੈਟਭ (ਦੈਤਾਂ) ਦੇ ਨਾਸ਼ ਵਾਸਤੇ (ਮੁਰਾਰੀ) ਵਿਸ਼ਨ (ਭਗਵਾਨ) ਜੀ ਆਏ ਹਨ। ਯਾ ਵ੍ਰਿਤ੍ਰ ਦੈਤਜ ਦੇ ਨਾਸ਼ ਲਈ (ਦੇਵਰਾਜ) ਇੰਦ੍ਰ ਆਇਆ ਹੈ, ਯਾ ਪਾਪਾਂ ਨੂੰ ਨਾਸ਼ ਕਰਨ ਲਈ (ਦ੍ਵਿਜਰਾਜ) ਬ੍ਰਹਮਾ (ਅਥਵਾ ਪਰਸੁਰਾਮ) ਵਿਚਾਰੇ ਹਨ। ਯਾ ਸਾਰਾ ਸੰਸਾਰ ਕਲਿਜੁਗ ਦੇ ਪਾਪਾਂ ਨਾਲ ਭਰਿਆ ਹੋਇਆ ਜਾਣ ਕੇ ਉਸ ਦਾ (ਭਾਰ) ਬੋਝ ਦੂਰ ਕਰਨ ਲਈ (ਕੰਸ਼ਾਰੀ) ਕ੍ਰਿਸ਼ਨ ਜੀ ਆਏ ਹਨ। ਯਾ ਤਿੰਨਾਂ (ਬ੍ਰਹਮਾ, ਵਿਸ਼ਨੂ, ਸ਼ਿਵ) ਦੇਵਤਿਆਂ ਦੇ ਪਾਸ ਧਰਤੀ ਨੇ ਪੁਕਾਰ ਕੀਤੀ ਸੀ ਪਰ ਉਸ ਪੁਕਾਰ ਨੂੰ ਸੁਣ ਕੇ (ਧੀਰ ਤਤ ਤਜਾਗ੍ਯ) ਤੁਰਤ ਤੋਂ ਤੁਰਤ ਹੀ (ਪੁਰਾਰੀ) ਸ਼ਿਵ ਨੇ (ਭਵ) ਅਵਤਾਰ ਲਿਆ ਹੈ ॥੨੩॥

ਕਬਿੱਤ :

ਬਿੰਬ ਮੈਂ ਬੰਧੂਕਨ ਮੈਂ, ਕੋਕਨ ਮੈਂ ਹੋਕਨ ਮੈ, ਜਾਵਕ ਮੈਂ, ਪਾਵਕ ਮੈਂ ਕਿਸਲੈ ਅਮੰਦ ਮੈਂ ॥
ਹਰਿ ਮੈਂ, ਹਰਾ ਮੈਂ, ਚਰਾ ਅਚਰਾ ਧਰਾ ਮੈਂ ਭਰਾ, ਸੂਰ ਮੈਂ, ਸ਼ਹੂਰ ਮੈਂ ਮਸ਼ਹੂਰ ਮੈਂ ਚੰਦ ਮੈਂ ॥
ਲਾਲ ਮੈਂ, ਗੁਲਾਲ ਮੈਂ, ਜਲਾਲ ਮੈਂ, ਕਮਾਲ ਹੂੰ ਮੈਂ, ਖ਼ਜਾਲ ਮੈਂ ਖਲਖਾਲ ਮੈਂ, ਕਵਿੰਦ ਕੇ ਛੰਦ ਮੈਂ ॥
ਸੁਧਾ ਮੈਂ, ਸੁਧਾਮ ਮੈਂ, ਹਰਮ ਅਭਿਰਾਮ ਮੈਂ ਹੂੰ, ਸੂਰਤਿ ਲਲਾਮ ਪੇਖੀ ਏਕਹਿ ਸ੍ਰੀਚੰਦ ਮੈਂ ॥੨੪॥

ਭਾਵਾਰਥ :

(ਬਿੰਬ) ਸੂਰਜ ਵਿਚ, (ਬੰਧੂਕਨ) ਗੁਲ ਦੁਪਹਿਰੀਆਂ ਵਿਚ, (ਕੋਕਨ) ਬਘਿਆੜਾਂ ਵਿਚ (ਹੋਕਨ) ਅਵਾਜ਼ਾਂ ਵਿਚ, (ਜਾਵਕ) ਮਹਿੰਦੀ ਵਿਚ, ਅੱਗ ਵਿਚ, (ਕਿਸਲੈ ਅਮੰਦ) ਚੰਗੀਆਂ ਕੂਮਲਾਂ ਵਿਚ। (ਹਰਿ) ਵਿਸ਼ਨੂ ਵਿਚ, (ਹਰਾ) ਲਛਮੀ ਵਿਚ, (ਚਰਾ) ਫਿਰਨ ਵਾਲਿਆਂ ਵਿਚ, (ਅਚਰਾ) ਨਾ ਫਿਰਨ ਵਾਲਿਆਂ ਵਿਚ, ਧਰਤੀ ਵਿਚ, ਯੋਧਿਆਂ ਵਿਚ, (ਸ਼ਹੂਰ) ਅਕਲ ਵਿਚ, ਪ੍ਰਸਿੱਧ ਵਿਚ, ਚੰਦ ਵਿਚ। (ਲਾਲ) ਕੀਮਤੀ ਪੱਥਰ ਵਿਚ, ਗੁਲਾਲ ਵਿਚ, (ਜਲਾਲ) ਪ੍ਰਤਾਪ ਵਿਚ; (ਕਮਾਲ) ਅਸਚਰਯਤਾ ਵਿਚ, (ਖ਼ਜਾਲ) ਗੋਣ ਵਿਚ, (ਖ਼ਲਖ਼ਾਲ) ਝਾਂਜਰਾਂ ਵਿਚ, ਮਹਾਂ ਕਵੀਆਂ ਦੇ ਛੰਦਾਂ ਵਿਚ। ਅਮ੍ਰਿਤ ਵਿਚ; (ਸੁਧਾਮ) ਚਾਰ ਧਾਮਾਂ ਵਿਚ, (ਅਭਿਰਾਮ) ਸੋਹਣਿਆਂ (ਹਰਮ) ਮਕਾਨਾਂ ਵਿਚ (ਅਥਵਾ ਸੁੰਦਰ ਇਸਤ੍ਰੀਆਂ ਵਿਚ), ਮੈਂ (ਕਵਿ) ਨੇ ਇਕ ਹੀ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੀ (ਲਲਾਮ) ਸੁੰਦਰ ਸੂਰਤ ਵੇਖੀ ਹੈ ॥੨੪॥

ਕਬਿੱਤ :

ਕੈਸੀ ਵਿਦ੍ਵਾਨਨ ਕੀ ਰਸਨਾ ਪ ਸਾਰਸ੍ਵਤੀ, ਜੈਸੀ ਪਾਪ ਖਾਪਨੀ ਅਮਲ ਗੰਗ ਧਾਰਾ ਹੈ ॥
ਕੈਸੀ ਪਾਪ ਖਾਪਨ ਕੋ ਗੰਗਾ ਜੂ ਕੀ ਧਾਰ ਪੇਖੀ, ਜੈਸੀ ਵੇਦ ਬਾਨੀ ਸਾਰਾਸਾਰ ਨਿਰਧਾਰਾ ਹੈ ॥
ਕੈਸੀ ਵੇਦਵਾਨੀ ਸਾਰਾਸਾਰ ਨਿਰਧਾਰਿਤਿ ਹੈ, ਜੈਸੇ ਸੰਤ ਆਤਮਾ ਮੈਂ ਸਤਜ ਕੋ ਸੰਭਾਰਾ ਹੈ ॥
ਕੈਸੇ ਸੰਤ ਆਤਮਾ ਮੈਂ ਸਤਜ ਕੀ ਸੰਭਾਰ ਕੀਨ੍ਹ, ਜੈਸੇ ਸ੍ਰੀਚੰਦ੍ਰ ਪ੍ਰਭੂ ਧਰਮ ਬ੍ਰਿਤਿ ਪਾਰਾ ਹੈ ॥੨੫॥

ਭਾਵਾਰਥ :

ਵਿਦ੍ਵਾਨਾਂ ਦੀ ਜੀਭ ਤੇ ਸਰਸ੍ਵਤੀ ਕਿਸ ਤਰ੍ਹਾਂ ਦੀ ਹੈ ? ਜਿਸ ਤਰ੍ਹਾਂ ਨਿਰਮਲ ਗੰਗਾ ਦੀ ਧਾਰ ਪਾਪਾਂ ਨੂੰ ਨਾਸ ਕਰਨ ਵਾਲੀ ਹੈ। ਗੰਗਾ ਜੀ ਦੀ ਧਾਰ ਪਾਪਾਂ ਨੂੰ ਕਿਸ ਤਰ੍ਹਾਂ ਨਾਸ ਕਰਨ ਵਾਲੀ ਵੇਖੀ ਹੈ ? ਜਿਸ ਤਰ੍ਹਾਂ ਵੇਦ ਦੀ ਬਾਣੀ ਨੇ ਚੰਗੇ ਬੁਰੇ ਨੂੰ ਨਿਖੇੜਿਆ ਹੈ। ਵੇਦ ਬਾਨੀ ਨੇ ਕਿਸ ਤਰ੍ਹਾਂ ਚੰਗੇ ਬੁਰੇ ਨੂੰ ਨਿਖੇੜਿਆ ਹੈ ? ਜਿਸ ਤਰ੍ਹਾਂ ਸੰਤਾਂ ਦੀ ਆਤਮਾ ਨੇ ਸੱਚ ਨੂੰ ਸੰਭਾਲਿਆ ਹੈ। ਸੰਤਾਂ ਦੀ ਆਤਮਾ ਨੇ ਕਿਸ ਤਰ੍ਹਾਂ ਸਤਜ ਦੀ ਸੰਭਾਲ ਕੀਤੀ ਹੈ ? ਜਿਸ ਤਰ੍ਹਾਂ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਨੇ ਧਰਮ ਦੀ ਬ੍ਰਿਤੀ ਨੂੰ ਪਾਲਿਆ ਹੈ ॥੨੫॥

ਕਬਿੱਤ :

ਸ਼ਿਵ ਕੀ, ਸ਼ਿਵਾ ਕੀ, ਸੁਧਾ, ਚੰਦ ਕੀ, ਚੰਦਾਕੀ, ਸਿਖਾ, ਸਿੰਧੁ ਕੀ ਰਮਾ ਕੀ, ਪ੍ਰਭਾ ਗਣਪ ਰਦਨ ਕੀ ॥
ਗੰਗ ਕੇ ਤਰੰਗ, ਸ਼ੇਸ਼ਨਾਗ ਜੂ ਕੇ ਅੰਗ, ਦਿਨਪਤਿ ਕੇ ਤੁਰੰਗ, ਸੁਰਰਾਜ ਕੇ ਸਦਨ ਕੀ ॥
ਸਰਦ ਘਨ, ਸਾਰਦ, ਮੁਨਿ ਨਾਰਦ, ਸੁ ਹੰਸਨ ਕੀ, ਸਾਧੁਨ ਕੇ ਮਨ, ਸਤੋਗੁਣੀ ਕੇ ਬਦਨ ਕੀ ॥
ਦੁਤਿ ਸ੍ਵੇਤ ਸ੍ਵੇਤ ਪੇਖੀ, ਸ਼ਜਾਮਤਾ ਨ ਕਾਹੂੰ ਲੇਖੀ, ਕੀਰਤਿ ਸੋ ਨ੍ਹਾਏ ਸ੍ਰੀਚੰਦ੍ਰ ਕੇ ਪਦਨ ਕੀ ॥੨੬॥

ਭਾਵਾਰਥ :

ਸ਼ਿਵ ਜੀ ਦੀ ਚਿੱਟੀ ਚਮਕ, ਪਾਰਬਤੀ ਦੀ ਸਫੈਦੀ, ਅੰਮ੍ਰਿਤ ਦਾ ਚਿੱਟਾਪਨ, ਚੰਦ੍ਰਮਾ ਦੀ (ਚੰਦਾਕੀ) ਚਾਨਣੀ, (ਸਿਖਾ) ਅੱਗ ਦੀ ਲਾਟ ਦੀ ਚਮਕ, ਸਮੁੰਦ੍ਰ ਦੀ..., ਲੱਛਮੀ ਦੀ...ਗਣੇਸ਼ ਦੇ (ਰਦਨ) ਦੰਦ ਦੀ ਸਫੈਦੀ, ਗੰਗਾਂ ਦੀਆਂ ਲਹਿਰਾਂ, ਸ਼ੇਸ਼ਨਾਗ ਦੇ ਅੰਗ, (ਦਿਨਪਤਿ) ਸੂਰਜ ਦੇ ਘੋੜੇ, (ਸੁਰਰਾਜ) ਇੰਦ੍ਰ ਦੇ ਘਰ ਦੀ ਸਫੈਦੀ, ਸਰਦ ਰਿਤੂ ਦੇ ਬੱਦਲ, (ਸਾਰਦ) ਸਰਸ੍ਵਤੀ, ਨਾਰਦ ਮੁਨੀ, ਹੰਸਾਂ ਦੀ ਸਫੈਦੀ (ਸੋਭਾ) । ਸਾਧੂਆਂ ਦੇ ਮਨ, ਸਤੋਗੁਣੀ ਦੇ ਮੁਖ ਦੀ ਸਫੈਦੀ ਦੀ (ਦਯੁਤਿ) ਚਮਕ ਵੇਖੀ ਹੈ ਕਿਤੇ ਵੀ ਕਾਲੋਂ ਨਹੀਂ ਜਾਣੀ (ਮਾਨੋ ਕਿ) ਉਹ ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੇ ਚਰਨਾਂ ਦੀ ਕੀਰਤੀ ਨਾਲ ਨ੍ਹਾਏ ਹਨ ॥੨੬॥

ਕਬਿੱਤ :

ਗਰਬੀ ਗਨੀਮਨ ਕੇ ਗਾਰਬਿ ਗਰਬ ਪੁੰਜ, ਧਾਰਾਧਰਿ ਧਾਰ ਗਜਾਨ ਵੇਦ ਧਾਰ ਚਾਲਸਾ ॥
ਮਾਨ ਅਨੁਮਾਨ ਨ ਗੁਮਾਨ ਅਭਿਮਾਨ ਹੂੰ ਕੋ, ਧਜਾਨ ਮੇ ਸਾਮਾਨ ਰੂਪ ਪੇਖਤਿ ਨਿਹਾਲਸਾ ॥
ਅਸ਼ੇਸ਼ਨ ਕਲੇਸ਼ਨ ਨਿਵਾਰਤਿ ਨਿਮੇਸ਼ ਦ੍ਰਿਸ਼ਟਿ, ਵੇਸ਼ਨ ਵਿਸ਼ੇਸ਼ ਪ੍ਰਤਿਪਾਦਿਕ ਅਕਾਲਸਾ ॥
ਅਘ ਓਘ ਮਾਲਨ ਕੇ ਘਾਲਨ ਧਰਮ ਸਾਰ, ਭਗਵਾਨ ਸਤਿਗੁਰੂ ਸ੍ਰੀਸ਼ਸ਼ਿ ਭਾਲ ਸਾ ॥੨੭॥

ਭਾਵਾਰਥ :

(ਸ੍ਰੀ ਭਗਵਾਨ ਸਤਿਗੁਰੂ ਉਦਾਸੀਨਾਚਾਰਯ ਸ਼ਿਵਾਵਤਾਰ ਕਲਿ ਉਧਾਰਕ ਸ੍ਰੀਚੰਦ੍ਰ ਜੀ ਮਹਾਰਾਜ) (ਗਰਬੀ ਗਨੀਮਨ) ਮਹਾਂ ਅਹੰਕਾਰੀਆਂ ਦੇ (ਪੁੰਜ) ਸਾਰੇ ਅਹੰਕਾਰ ਨੂੰ (ਗਾਰਬਿ) ਨਾਸ਼ ਕਰਨ ਵਾਸਤੇ ਗਜਾਨ ਰੂਪ (ਧਾਰਾਧਰਿ) ਤਲਵਾਰ ਨੂੰ ਧਾਰ ਕੇ ਵੇਦਾਂ ਰੂਪ (ਤਲਵਾਰ ਦੀ) ਧਾਰ ਨੂੰ (ਚਾਲਸਾ) ਚਲੌਣ ਵਾਲੇ ਹਨ । (ਸਤਿਗੁਰੂ ਸ੍ਰੀਚੰਦ੍ਰ ਜੀ ਵਿਚ) ਨ ਹੀ ਕਿਸੇ ਮਾਣ ਦਾ (ਅਨੁਮਾਨ) ਅਦਾਜ਼ਾ ਹੈ ਅਤੇ ਨਾ ਹੀ (ਅਭਿਮਾਨ) ਅਹੰਕਾਰ ਦਾ ਕੋਈ (ਗੁਮਾਨ) ਸ਼ੱਕ ਹੈ (ਸ੍ਰੀ ਗੁਰੂ ਜੀ ਦੇ) ਧਜਾਨ ਵਿੱਚ (ਸਾਮਾਨ ਰੂਪ) ਬ੍ਰਹਮ ਹੀ ਹੈ (ਜਿਸ ਨੂੰ) ਵੇਖਦੇ ਹੋਏ (ਨਿਹਾਲਸਾ) ਪ੍ਰਸੰਨ ਹਨ (ਇਹ ਆਪ ਜੀ ਦੀ ਪਰਮ ਜਿੱਤ ਹੈ) । (ਸ੍ਰੀ ਗੁਰੂ ਜੀ) ਇਕ (ਨਿਮੇਸ਼) ਛਿਣ ਭਰ ਦੀ (ਮਿਹਰ ਦੀ) ਦ੍ਰਿਸ਼ਟੀ ਨਾਲ (ਅਸ਼ੇਸ਼ਨ) ਸਾਰਿਆਂ ਕਲੇਸ਼ਾਂ ਨੂੰ (ਨਿਵਾਰਤ) ਨਾਸ਼ ਕਰ ਦੇਂਦੇ ਹਨ ਤੇ (ਵਿਸ਼ੇਸ਼) ਬਹੁਤਿਆਂ ਵੇਸ਼ਾਂ ਵਿੱਚ (ਅਕਾਲ) ਬ੍ਰਹਮ ਦੇ ਹੀ (ਪ੍ਰਤਿਪਾਦਿਕ) ਮੰਨਣ ਵਾਲੇ ਹਨ (ਯਥਾ, "ਸ਼ਾਹ ਸਫੈਦ ਜ਼ਰਦ ਸੁਰਖ਼ਾਈ ॥ ਜੋ ਲੈ ਪਹਿਰੈ ਸੋ ਗੁਰੂ ਭਾਈ ॥" (ਸ੍ਰੀ ਸਤਿਗੁਰੂ ਸ੍ਰੀ ਚੰਦ੍ਰ ਮਾਤ੍ਰਾ) । (ਓਘ) ਸਾਰਿਆਂ (ਅਘ) ਪਾਪਾਂ ਦੀਆਂ (ਮਾਲਨ) ਲਾਇਨਾਂ ਨੂੰ (ਘਾਲਨ) ਨਾਸ਼ ਕਰਨ ਵਾਲੇ ਅਤੇ ਧਰਮ ਨੂੰ (ਸਾਰ) ਸੰਭਾਲਨ ਵਾਲੇ (ਕੇਵਲ) ਭਗਵਾਨ ਸਤਿਗੁਰੂ ਸ੍ਰੀ (ਸ਼ਸ਼ਿ) ਚੰਦ੍ਰ (ਮਹਾਰਾਜ ਉਦਾਸੀਨਾਚਾਰਯ) ਜੀ (ਭਾਲਸਾ) ਲੱਭੇ ਹਨ ॥੨੭॥

ਕਬਿੱਤ :

ਮੰਦਿਰ ਉਤੰਗਨ ਸੁਰੰਗਨ ਸੁਰਨ ਯੁਤ, ਸੋਰਭ ਸਮੂਹ ਸਾਜ ਸੋਭਿਤ ਸੁਰੇਸ਼ ਨਾ ॥
ਪਾਰਸ਼ਿਦ ਪੁੰਜ, ਰਮਾ, ਸ਼ੇਸ, ਜੈ, ਵਿਜੈ, ਖਗੇਸ਼, ਨੰਦਗ ਪਦਮ ਗਦਾ ਕੋਸਤੁ ਰਮੇਸ਼ ਨਾ ॥

ਦਾਨੀ ਸੁਧਾ ਦਾਨ ਗਣ ਤਾਰਨਿ ਵਿਰਾਜਮਾਨ, ਕਾਮ ਬਾਨ ਤਾਨ ਤ੍ਰਿਯ ਮਾਰਤ ਨਿਸ਼ੇਸ਼ ਨਾ ॥
ਮਹੇਸ਼ ਲੌ, ਦਿਨੇਸ਼ ਲੰ, ਰਤੇਸ਼ ਲੌ ਰੂਪਮਾਨ, ਯਤੇਸ਼ ਸ੍ਰੀਚੰਦ੍ਰ ਜੂ ਕੇ ਤੁਲਜ ਲਵ ਲੇਸ਼ ਨਾ ।੨੮॥

ਭਾਵਾਰਥ ;

(ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਦੇ ਬਰੋਬਰ ਦੇਵਤੇ ਵੀ ਨਹੀਂ ਹੈ ਇਸ ਦਾ ਵਰਣਨ ਇਸ ਛੰਦ ਵਿੱਚ ਕੀਤਾ ਜਾਂਦਾ ਹੈ ਕਿ ਸੁਰਗ ਦਿਆਂ) ਉਚਿਆਂ ਮੰਦਿਰਾਂ, (ਸੁਰੰਗਨ) ਦੇਵਤਿਆਂ ਦੀਆਂ ਇਸਤ੍ਰੀਆਂ, ਦੇਵਤਿਆਂ ਅਤੇ ਸਾਰੇ ਹੀ (ਸੌਰਭ) ਸੁਗੰਧਿਤ ਸਾਜ਼ੋ ਸਾਮਾਨ ਸਮੇਤ (ਸੁਰੇਸ਼) ਇੰਦ੍ਰ (ਵੀ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਦੇ ਬਰੋਬਰ) ਸ਼ੋਭਦਾ ਨਹੀਂ। (ਭਗਵਾਨ ਵਿਸ਼ਨੂ ਜੀ ਦੇ) ਸਾਰੇ ਹੀ (ਪਾਰਸ਼ਿਦ) ਸਭਾਸਦ (ਰਮਾ) ਲੱਛਮੀ, ਸ਼ੇਸ਼ਨਾਗ, ਜਯ-ਵਿਜਯ (ਦੋਵੇਂ ਦਰਵਾਨ) ਨੰਦਗ (ਖੜਗ) (ਪਦਮ) ਕਮਲ (ਸ਼ਸਤ੍ਰ) ਗਦਾ (ਕੌਮੋਦਕੀ) ਤੇ ਕੌਸਤੁਭ ਮਣੀ (ਸਮੇਤ) (ਰਮੇਸ਼) ਵਿਸ਼ਨੂ ਜੀ (ਸ੍ਰੀ ਗੁਰੂ ਜੀ ਦੇ ਤੁਲਜ) ਨਹੀਂ ਹੈ। (ਸੁਧਾ) ਅੰਮ੍ਰਿਤ ਦੇ ਦਾਨ ਨੂੰ ਦੇਣਵਾਲਾ, ਸਾਰਿਆਂ ਤਾਰਿਆਂ ਵਿੱਚ (ਉੱਚ ਸਿੰਘਾਸਨ ਤੇ) ਵਿਰਾਜਮਾਨ ਹੋਣ ਵਾਲਾ ਤੇ ਕਾਮ ਦਾ ਬਾਣ (ਤਾਨ) ਖਿੱਚ ਕੇ ਇਸਤ੍ਰੀਆਂ ਨੂੰ ਮਾਰਦਾ ਹੋਇਆ (ਨਿਸ਼ੇਸ਼) ਚੰਦ੍ਰਮਾ ਵੀ (ਸ੍ਰੀ ਗੁਰੂ ਸ੍ਰੀਚੰਦ੍ਰ ਜੀ ਮਹਾਰਾਜ ਦੇ ਬਰੋਬਰ) ਨਹੀਂ। (ਮਹੇਸ਼) ਸ਼ਿਵ ਜੀ ਤੱਕ, (ਦਿਨੇਸ਼) ਸੂਰਜ ਤਕ ਅਤੇ (ਰਤੇਸ਼) ਕਾਮਦੇਵ ਤਕ ਜਿੰਨੇ ਵੀ ਸੁੰਦਰ (ਰੂਪਮਾਨ) ਸਰੂਪ ਵਾਲੇ ਹਨ, (ਯਤੇਸ਼) ਯਤੀਆਂ ਦੇ ਰਾਜੇ ਦੇ (ਸ੍ਰੀ ਭਗਵਾਨ ਸਤਿਗੁਰੂ) ਸ੍ਰੀ ਚੰਦ੍ਰ ਜੀ ਮਹਾਰਾਜ ਦੇ (ਤੁਲਜ) ਬਰੋਬਰ (ਲਵ ਲੇਸ਼) ਰਤਾ ਜਿੰਨੇ ਵੀ ਨਹੀਂ ਹਨ ॥੨੮॥

(ਕਿਉਂਕਿ ਪੁਰਾਣਾਨੁਸਾਰ ਇਹਨਾਂ ਸਾਰਿਆਂ ਵਿੱਚ ਹੀ ਕੋਈ ਨ ਕੋਈ ਕਮਜ਼ੋਰੀ ਮਿਲ ਜਾਂਦੀ ਹੈ ਪ੍ਰੰਤੂ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਦੇ ਜੀਵਨ ਵਿਚ ਕਿਸੇ ਤਰ੍ਹਾਂ ਦੀ ਵੀ ਕਮਜ਼ੋਰ ਘਟਨਾ ਨਹੀਂ ਮਿਲਦੀ। ਬਲਕਿ ਇਥੋਂ ਤੱਕ ਕਿ ਜਿੰਨੇ ਵੀ ਦੇਹਧਾਰੀ ਪੀਰ, ਪੈਗੰਬਰ, ਗੁਰੂ, ਵਲੀ, ਅਵਤਾਰ ਹੋਏ ਹਨ, ਸਾਰਿਆ ਦਿਆਂ ਜੀਵਨ ਚਰਿਤ੍ਰਾਂ ਵਿੱਚ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਦੇ ਬਰੋਬਰ ਤੁਲਨਾਤਮਕ ਵਿਵੇਚਨਾਨੁਸਾਰ ਕੋਈ ਨ ਕੋਈ ਕਮੀ ਹੈ। ਇਸ ਪ੍ਰਕਰਣ ਨੂੰ ਵਧੋਣਾ ਗ੍ਰੰਥ ਦੇ ਵਿਸਤਾਰ ਭਯ ਤੋਂ ਸੰਕੋਚ ਕਰ ਕੇ ਵਿਦ੍ਵਾਨਾਂ ਤੇ ਹੀ ਨਿਰਭਰ ਕਰ ਦਿੱਤਾ ਹੈ।)

ਕਬਿੱਤ :

ਸਾਰਦ ਕੀ ਸੋਇ ਸੁਨਿ ਰਾਖੀ ਹੈ ਵਿਦੁਸ਼ਿਨ ਤੇ, ਮੇਰੇ ਜਾਨੇ ਰਸਨਾ ਤੁਮਾਰੀ ਹੀ ਕੋ ਨਾਮ ਹੈ ॥
ਵਿਸ਼ਵ ਵਿਭੂਤਿ ਕੇ ਅਭੂਤ ਭੂਤ ਭੂਤ ਗਣ, ਮੋਹਬੇ ਨਮਿੱਤ ਮਹਾ ਰੂਪ ਕਾਮ ਕਾਮ ਹੈ ॥
ਵੇਦ ਮਗ ਪਾਰਬੇ ਕੋ, ਵੇਦਨ ਕੇ ਟਾਰਬੇ ਕੋ, ਵੇਦੀ ਵੰਸ਼ ਤਾਰਬੇ ਕੋ ਵੇਦ ਪਰਧਾਮ ਹੈ ॥
ਖੰਡਨ ਘਮੰਡਨ ਉਦੰਡਨ ਪ੍ਰਚੰਡਨ ਕੋ, ਸਤਿਗੁਰੂ ਸ੍ਰੀਚੰਦ੍ਰ ਪਦ ਸਮਸਾਮ ਹੈ ॥੨੯॥

ਭਾਵਾਰਥ :

(ਵਿਦੁਸ਼ਿਨ) ਵਿਦ੍ਵਾਨਾਂ (ਅਥਵਾ ਕਵੀਜਨਾਂ) ਤੋਂ (ਸ਼ਾਰਦ) ਸਰਸ੍ਵਤੀ (ਵਿਦਯਾ ਦੀ ਦੇਵੀ) ਦੀ (ਸੋਇ) ਖ਼ਬਰ (ਮੈਂ ਕਵੀ ਨੇ ਕੰਨਾਂ ਵਿੱਚ) ਸੁਣ ਰੱਖੀ ਹੈ (ਪਰ) ਮੇਰੀ (ਜਾਨੇ) ਸਮਝ ਵਿੱਚ ਤਾਂ (ਇਹ) ਤੇਰੀ (ਸ੍ਰੀ ਗੁਰੂ ਸ੍ਰੀਚੰਦ੍ਰ ਜੀ) ਜੀਭ ਦਾ ਹੀ ਨਾਮ (ਸਰਸ੍ਵਤੀ) ਹੈ। (ਵਿਸ੍ਵ ਵਿਭੂਤਿ) ਸਾਰੀ ਦੁਨੀਆਂ ਦੇ (ਅਭੂਤ) ਗੁਪਤ ਤੇ (ਭੂਤ) ਪ੍ਰਗਟ (ਭੂਤ ਗਣ) ਸਾਰੇ ਜੀਵਾਂ ਨੂੰ ਮੋਹਣ ਲਈ (ਹੇ ਸ੍ਰੀ ਗੁਰੂ ਸ੍ਰੀਚੰਦ੍ਰ ਜੀ) ਤੇਰਾ ਰੂਪ ਹੀ ਕਾਮਦੇਵ ਦਾ ਵੀ ਕਾਮਦੇਵ (ਭਾਵ-ਅਤਯੰਤ ਸੋਹਣਾ) ਹੈ। ਵੇਦਾਂ ਦਾ (ਮਗ) ਮੱਤ ਪਾਲਣ ਵਾਸਤੇ, (ਵੇਦਨ) ਦੁੱਖਾਂ ਨੂੰ (ਟਾਰਬੇ) ਦੂਰ ਕਰਨ ਲਈ ਅਤੇ ਵੇਦੀ ਵੰਸ਼ ਦਾ (ਤਾਰਬੇ) ਉਧਾਰ ਕਰਨ ਲਈ (ਸ੍ਰੀ ਗੁਰੂ ਸ੍ਰੀਚੰਦ੍ਰ ਜੀ ਨੂੰ) (ਪਰਧਾਮ) ਨਿਵਾਸ (ਸਥਾਨਾਂ) ਤੋਂ ਪਰੇ (ਪਰਮੇਸ਼ੁਰ ਰੂਪ) (ਵੇਦ) ਜਾਣਿਆ ਹੈ। (ਪ੍ਰਚੰਡਨ) ਤਮੋਗੁਣੀ (ਉਦੰਡਨ) ਦੁਸ਼ਟਾਂ ਦੇ (ਘਮੰਡਨ) ਅਹੰਕਾਰਾਂ ਨੂੰ (ਖੰਡਨ) ਨਾਸ਼ ਕਰਨ ਵਾਸਤੇ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੇ (ਪਦ) ਚਰਨ ਹੀ (ਸਮਸਾਮ) ਤਲਵਾਰ ਰੂਪ ਹਨ ॥੨੯॥

ਕਬਿੱਤ :

ਰੂਪ ਗੁਣ ਸਾਗਰ ਉਜਾਗਰ ਹੋ ਤੀਨੋ ਲੋਕ, ਨਾਗਰ ਨਵਲ ਨੇਹ ਗੇਹ ਗਜਾਨ ਪੁੰਜਵੇ ।੫।।
ਰਾਜਾ ਮੋਹ ਸਾਜ ਕੇ ਸਮਾਜ ਸਾਜ ਸੈਨ ਸਭ, ਟਾਰ ਕੇ ਵਿਵੇਕ ਸੌਂ ਵਿਰੋਧ ਮਿਲ ਗੁੰਜਵੇ ।੬।।
ਛਕੇ ਛੈਲ ਛਬਿਕਰ ਛਤ੍ਰਧਾਰੀ ਛਤ੍ਰਪੰਤੀ, ਦੀਨਨ ਅਧੀਨਨ ਸੌਂ ਏਕ ਠੌਰ ਭੁੰਜਵੇ ।੭।।
ਤਮੋ ਨਾਹਿ, ਸਤੋ ਨਾਹਿ, ਨਰਕ ਸੁਰਗ ਨਾਹਿ, ਭਗਵਾਨ ਸਤਿਗੁਰੂ ਸ਼੍ਰੀਚੰਦਰ ਮੁੰਜਵੇ ।।੩੦।।

ਭਾਵਾਰਥ :

(ਸੁੰਦਰ) ਰੂਪ ਅਤੇ ਗੁਣ ਦੇ ਸਮੁੰਦ੍ਰ, ਤਿੰਨਾਂ ਹੀ ਲੋਕਾਂ ਵਿਚ ਪ੍ਰਸਿੱਧ, ਨਵੇਂ ਪ੍ਰੇਮ ਦੇ (ਨਾਗਰ) ਚਤੁਰ ਪੁਰਸ਼ ਤੇ (ਪੁੰਜਵੇ) ਸਾਰੇ ਗਜਾਨ ਦੇ (ਗੇਹ) ਘਰ (ਸ਼੍ਰੀ ਗੁਰੂ ਸ਼੍ਰੀ ਚੰਦ੍ਰ ਜੀ) ਹਨ। ਮੋਹ ਰੂਪ ਰਾਜੇ ਦੀ ਸਾਰੀ ਸੈਨਾ ਦਾ ਸਮਾਜ (ਆਪਣੇ ਯੁੱਧ ਦੇ) ਸਾਜ਼ਾਂ ਨੂੰ ਸਜ਼ਾ ਕੇ (ਆਯਾ ਸੀ) (ਉਸ ਨੂੰ ਆਪਣੇ ਮਨੋਮਯ) ਵਿਵੇਕ ਦੇ ਵਿਰੋਧ ਨਾਲ ਦੂਰ ਕਰ ਕੇ ਅਤੇ (ਵਿਵੇਕ ਨਾਲ) ਮਿਲ ਕੇ (ਗੁੰਜਵੇ) ਗੂੰਜਾਂ ਪੌਂਦੇ (ਗੱਜਦੇ) ਹਨ। (ਜਿਹੜੇ) (ਛੈਲ) ਜੁਆਨ ਉਮਰ ਦੇ (ਛਬਿਕਰ) ਸੋਹਣੇ (ਛਕੇ) ਸਜੇ ਧਜੇ ਹੋਏ ਛਤ੍ਰਾਂ ਵਾਲੇ (ਛਤ੍ਰਪਤਿ) ਰਾਜੇ ਸਨ (ਉਹ ਸ਼੍ਰੀ ਗੁਰੂ ਸ਼੍ਰੀਚੰਦ੍ਰ ਜੀ ਪਾਸ ਆ ਕੇ) ਪਰਾਧੀਨ ਤੇ ਗਰੀਬਾਂ ਨਾਲ ਮਿਲਕੇ ਇਕ ਥਾਂ (ਭੋਜਨ) (ਭੁੰਜਵੇ) ਖਾਂਦੇ ਹਨ।(ਸ਼੍ਰੀ ਗੁਰੂ ਸ਼੍ਰੀਚੰਦ੍ਰ ਜੀ ਦੇ ਦਰਬਾਰੀਆਂ ਵਿੱਚ) ਨਾ ਹੀ ਤਮੋ ਗੁਣ (ਦੀ ਪ੍ਰਧਾਨਤਾ) ਹੈ (ਜਿਸ ਦਾ ਫਲ ਨਰਕ ਹੈ), ਉਹ ਨਰਕ ਵੀ (ਸ੍ਰੀ ਗੁਰੂ ਸ਼੍ਰੀਚੰਦ੍ਰ ਜੀ ਦੇ ਹਜ਼ੂਰੀਆਂ ਦਿਆਂ ਮਨਾ ਵਿੱਚ) ਨਹੀਂ ਹੈ, (ਸ਼੍ਰੀ ਗੁਰੂ ਸ਼੍ਰੀਚੰਦ੍ਰ ਜੀ ਦੇ ਦਰਬਾਰੀਆਂ ਵਿੱਚ) ਸਤੋ ਗੁਣ (ਦੀ ਪ੍ਰਧਾਨਤਾ ਵੀ ਨਹੀਂ, ਜਿਸ ਦਾ ਫਲ ਸੁਰਗ ਹੈ, ਉਹ ਸੁਰਗ ਦੀ ਵੀ ਇੱਛਾ ਨਹੀਂ ਰਖਦੇ ਕਿਉਂਕਿ) ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਜੀ ਨੇ (ਸਾਰੇ ਹੀ ਕਲਪਿਤ ਲੋਕ) (ਮੁੰਜਵੇ) ਛੁਡਵਾ ਦਿਤੇ ਹਨ ।।੩੦।।

ਕਬਿੱਤ :

ਮਹਾਰਾਜ ਰਾਜਨ ਕੇ ਮਧਜ ਸੁਵਿਰਾਜਮਾਨ, ਸਾਧੁਨ ਸਮਾਜ ਸੁਰਗੁਨ ਸੌਂ ਵਿਰਾਜਤੇ ।।
ਕਹੂੰ ਪਾਪ ਤਾਪ ਕੇ ਕਲਾਪ ਹੇਤ ਖਾਪਬੇ ਕੋ, ਚਾਪ ਸੀ ਚਢਾਇ ਭੌਹ ਸੇਵਕ ਸੋ ਗਾਜਤੇ ।।
ਕਹੂੰ ਦੂਖ ਭੂਖ ਸੰਗ ਸੂਖੇ ਸੇ ਬਦਨ ਪੇਖ, ਰੂਖੇ ਵਾਕਯ ਡਾਰ ਅੰਨ ਦਾਨ ਦੇਬਿ ਭਾਜਤੇ ।।
ਕਹੂੰ ਨਿਜ ਜਨ ਕੀ ਸਹਾਇਤਾ ਕੋ ਪਾਨ ਅਸਿ, ਕਮਾ, ਬਾਨ, ਯਮਦਾਰ ਸ਼੍ਰੀਚੰਦ੍ਰ ਸਾਜਤੇ ।੩੧।।

ਭਾਵਾਰਥ ;

(ਕਿਤੇ) ਰਾਜਿਆਂ ਦੇ ਵਿਚ (ਉੱਚ ਸਿੰਘਾਸਨ ਤੇ) ਵਿਰਾਜਮਾਨ ਹੋਣ ਤੋਂ (ਸ੍ਰੀ ਗੁਰੂ ਸ਼੍ਰੀਚੰਦ੍ਰ ਜੀ) ਮਹਾਰਾਜੇ (ਪ੍ਰਤੀਤਿ ਹੁੰਦੇ) (ਕਿਤੇ) (ਸੁਰ) ਦੈਵੀ ਗੁਣਾਂ ਨਾਲ ਸਾਧੂਆਂ ਦੀ ਸਭਾ ਵਿਚ ਵਿਰਾਜਦੇ ਹੋਏ (ਰਿਸ਼ੀਸ਼੍ਵਰ ਪ੍ਰਤੀਤਿ ਹੁੰਦੇ ਹਨ)। ਕਿਤੇ (ਕਲਾਪ ਸਾਰਿਆਂ ਪਾਪਾਂ ਤੇ ਤਾਪਾਂ ਨੂੰ (ਖਾਪਬੇ) ਨਾਸ਼ ਕਰਨ ਲਈ (ਚਾਪ) ਕਮਾਨ ਵਰਗੀਆਂ ਭੌਹਾਂ ਚੜ੍ਹਾ ਕੇ ਸੇਵਕਾਂ ਨਾਲ (ਗਾਜਤੇ) ਡਾਟ ਕੇ ਬੋਲਦੇ ਹਨ। ਕਿਤੇ ਦੁਖ ਭੁੱਖ ਨਾਲ (ਜੀਵਾਂ ਦੇ) ਸੁੱਕੇ ਹੋਏ (ਬਦਨ) ਮੂੰਹ ਵੇਖ ਕੇ ਰੁੱਖੇ ਵਚਨਾਂ ਨੂੰ (ਡਾਰ) ਤਯਾਗ ਕੇ (ਭਾਵ—ਮਿੱਠੇ ਵਚਨਾਂ ਨਾਲ) ਅੰਨ ਦਾ ਦਾਨ ਦੇਣ ਲਈ ਭੇਜਦੇ ਹਨ। ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਮਹਾਰਾਜ ਕਿਤੇ ਆਪਣੇ ਸੇਵਕਾਂ ਦੀ ਸਹਾਯਤਾ ਲਈ ਤਲਵਾਰ, ਧਨੁਸ਼ ਬਾਣ ਤੇ ਕਟਾਰ ਵੀ (ਪਾਨ) ਹੱਥ ਵਿਚ ਸਜੌਂਦੇ ਹਨ ।।੩੧।।

ਕਬਿੱਤ :

ਛੌਣੀਧਰ ਛਤ੍ਰਧਰ ਅਤ੍ਰਧਰ ਛਤ੍ਰਪਤਿ, ਸ਼ਸਤ੍ਰਧਰ ਅਸਤ੍ਰਧਰ ਨਾਗਰਾਜ ਰੂਢੇ ਹੋ ।।
ਦੋਖੀ ਗਨ ਖੰਡਨ ਕੋ ਭੁਜਦੰਡ ਠੋਕ ਦੰਡ, ਪ੍ਰਬਲ ਪ੍ਰਚੰਡ ਬਲਵੰਡ ਮੰਡ ਗੂਢੇ ਹੋ ।।
ਕਰੇ ਪਾਯਮਾਲ ਬੁਰੇ ਹਾਲ ਭਾਲ ਭਾਲ ਰਿਪੁ, ਲਾਲ ਮੁਖ ਹਾਲਚਾਲ ਘਾਲ ਘਾਲ ਮੂਢੇ ਹੋ ।।
ਸੇਵਕ ਸਹਾਯ ਕਾਜ ਆਯ ਮਹਾਰਾਜ ਰਾਜ, ਸਤਿਗੁਰੂ ਸ਼੍ਰੀਚੰਦ੍ਰ ਵੀਰ ਰਸ ਜੂਢੇ ਹੋ ।।੩੨।।

**ਭਾਵਾਰਥ :**

(ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਹੀ) (ਛੌਣੀਧਰ) ਧਰਤੀ ਦੇ ਮਾਲਕ ਹਨ, (ਸ਼੍ਰੀਗੁਰੂ ਜੀ ਹੀ) (ਛਤ੍ਰਧਾਰੀ) ਮਹਾਂਰਾਜੇ ਹਨ (ਸ਼੍ਰੀ ਗੁਰੂ ਜੀ ਹੀ) (ਅਤ੍ਰ) ਅਤ੍ਰਪਤ੍ਰ (ਇਕ ਕਿਸਮ ਦਾ ਪੱਖਾ ਜਿਹੜਾ ਬਾਦਸ਼ਾਹਾਂ ਦੇ ਤਖਤ ਦੇ ਪਿੱਛੇ ਸਜਾਇਆ ਹੋਇਆ ਹੁੰਦਾ ਹੈ) ਧਾਰੀ ਛਤ੍ਰਪਤਿ) ਮਹਾਰਾਜੇ (ਬਣ ਕੇ) ਸ਼ਸਤ੍ਰਧਾਰੀ ਹੋ ਕੇ ਅਤੇ (ਅਸਤ੍ਰ) ਮੁਕਤ ਸ਼ਸਤ੍ਰਧਾਰੀ ਹੋ ਕੇ (ਨਾਗਰਾਜ) ਵਡਿਆਂ ਹਾਥੀਆਂ ਤੇ (ਰੂਢੇ) ਚੜੇ ਹੋਏ ਹਨ। ਸਾਰੇ ਦੋਖੀਆਂ ਨੂੰ ਮਾਰਨ ਲਈ (ਦੰਡ) ਦੰਡ ਦੇਣ ਲਈ (ਭੁਜਦੰਡ) ਡੋਲੇ ਵਜਾ ਕੇ ਬਹੁਤ (ਪ੍ਰਚੰਡ) ਤੇਜ ਸੁਭਾਵ ਨਾਲ ਬਲਵੰਡਾਂ ਨੂੰ (ਮੰਡੇ) ਨਾਸ਼ ਕਰਨ ਵਾਲੇ (ਗੂਢੇ) ਗੁੱਝੇ (ਸੂਰਵੀਰ) ਹਨ। (ਰਿਪੁ) ਦੁਸ਼ਮਣਾਂ ਨੂੰ ਲਭ ਲਭ ਕੇ ਬੁਰੇ ਹਾਲਾਂ ਨਾਲ (ਪਾਯਮਾਲ) ਪੈਰਾਂ ਨਾਲ ਮਲ ਦਿੱਤਾ। ਮੂੰਹ ਲਾਲ ਕਰ ਕੇ ਹਲਾਚਲੀ ਪਾ ਦਿੱਤੀ ਤੇ (ਮੂਢੇ) ਮੂਰਖਾਂ ਨੂੰ (ਘਾਲ ਘਾਲ) ਦੂਰ ਤੋਂ ਦੂਰ ਸੁਟ ਪਾਇਆ ਹੈ। ਸਤਿਗੁਰੂ ਸ਼੍ਰੀਚੰਦ੍ਰ ਜੀ (ਮਾਨੋ) ਵੀਰ ਰਸ ਵਿਚ ਜੁਟ ਕੇ ਸੇਵਕਾਂ ਦੀ ਸਹਾਯਤਾ ਲਈ ਰਾਜਿਆਂ ਦੇ ਮਹਾਰਾਜੇ ਬਣ ਕੇ ਆਏ ਹਨ ॥੩੨॥

**ਕਬਿੱਤ :**

**ਸਟਾਸੱਟ ਚਟਾਪੱਟ, ਸੈਹਿਥੀ ਸੜੱਕ ਚਲੀ, ਕੜਾਕਾੜ ਭੜਾਭਾੜ ਗੋਲਨ ਬਦੂਕ ਕੀ ॥**
**ਧਨੁਖ ਟੰਕੋਰਨ ਸੰਧਾਨ ਬਾਨ ਤਾਨ ਤਾਨ, ਕਾਨ ਪਰਮਾਨ ਲੌ ਚਲਾਏ ਸ਼ਾਨ ਹੂਕ ਕੀ ॥**
**ਮਾਤੇ ਗਜ ਝੁੰਡ ਸੁੰਡ ਫੇਰਤ ਭੇ ਰੁੰਡ ਮੁੰਡ, ਬਾਜਿਰਾਜ ਤੁੰਡ ਭਕਰੁੰਡਨ ਅਚੂਕ ਕੀ ॥**
**ਪਤ੍ਰ ਭਰੇ ਜੋਗਨੀ ਅਘਾਤ ਡਕਰਾਤ ਫਿਰੈਂ, ਸਤਿਗੁਰੂ ਸ਼੍ਰੀਚੰਦ੍ਰ ਕੀਨਿ ਤੋਸ਼ ਕੂਕ ਕੀ ॥੩੩॥**

**ਭਾਵਾਰਥ :**

(ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਨੇ ਜੋਗਣੀਆਂ ਦੀ ਪੁਕਾਰ ਸੁਣ ਕੇ ਉਹਨਾਂ ਦੀ ਪ੍ਰਸੰਨਤਾ ਲਈ ਕਾਲ ਨੂੰ ਪ੍ਰੇਰ ਕੇ ਐਹੋ ਜਿਹਾ ਸਮਯ ਬੰਨ ਦਿੱਤਾ ਕਿ) ਦਬਾਦਬ ਝਟਪਟ (ਸੈਹਿਥੀ) ਬਰਛੀਆਂ (ਸੜੱਕ) ਸ਼ਬਦ ਨਾਲ ਚਲੀਆਂ ਅਤੇ ਬੰਦੂਕਾਂ ਦੀਆਂ ਗੋਲੀਆਂ ਨਾਲ ਕੜਾਕਾੜ ਹੋ ਕੇ (ਸੂਰਮੇ) (ਭੜਾਭਾੜ) ਇਕ ਦੂਜੇ ਦੇ ਉੱਤੇ ਡਿਗਦੇ ਹਨ। ਕਮਾਨਾਂ ਨੂੰ ਟੰਕੋਰ ਕੇ, ਤੀਰ ਸਿੰਨ ਕੇ ਤੇ ਖਿਚ ਖਿਚ ਕੇ ਕੰਨਾਂ ਤਕ ਚਲਾਏ (ਜਿਨਾਂ ਦੇ ਚਲਣ ਦੀ) (ਹੂਕ) ਆਵਾਜ਼ ਸ਼ਾਨ ਵਾਲੀ ਹੈ। ਮਸਤ ਹੋਏ ਸਮੂਹ ਹਾਥੀ ਜਿਹੜੇ ਸੁੰਡਾਂ ਫੇਰਦੇ ਸਨ ਉਹ (ਰੁੰਡ ਮੁੰਡ) ਵਢੇ ਕੱਟੇ ਗਏ, ਅਚੂਕ ਤੇ (ਬਾਜਿਰਾਜ) ਵਡਿਆਂ ਘੋੜਿਆਂ ਦੇ (ਤੁੰਡ) ਮੂੰਹ ਤੇ (ਟੁੰਡਨ) ਧੜ (ਭਕ) ਅੱਡ ਅੱਡ ਕੀਤੇ ਹੋਏ ਹਨ। ਯੋਗਣੀ ਪਾਤ੍ਰਾਂ ਨੂੰ ਭਰ ਕੇ ਰੱਜੀਆਂ ਹੋਈਆਂ ਡਕਾਰ ਮਾਰਦੀਆਂ ਫਿਰਦੀਆਂ ਹਨ। ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਨੇ (ਯੋਗਣੀਆਂ ਦੀ) (ਕੂਕ) ਪੁਕਾਰ ਸੁਣ ਕੇ (ਜੰਗ ਦਾ ਸਮਯ ਬਣਾਕੇ) (ਤੋਸ਼) ਪ੍ਰਸੰਨ ਕਰ ਦਿੱਤਾ।੩੩।

**ਕਬਿੱਤ :**

**ਲੈ ਮਰਦ ਮਾਸ ਬੋਟੀ, ਚੋਟੀ ਗੀ ਆਕਾਸ਼ ਮਾਹੀ, ਕੰਕਨੀ ਨਿਸੰਕ ਚੋਟੀ ਪਰ ਚੋਟੀ ਘਾਤ ਹੈਂ ॥**
**ਤਾਂਤ ਆਂਤ ਜੋਗਨੀ ਸੋ ਧੁਨਿ ਚੀਤਕਾਰ ਚੀਤ, ਸੁਤੰਤ੍ਰੀ ਵਜੰਤ੍ਰੀ ਨਾਦ ਨਾਰਦ ਸੁਭਾਤ ਹੈਂ ॥**
**ਸਜਾਰ ਗਨ ਡਾਰਤ ਧਮਾਰ ਲਾਲ ਮੁਖ ਸਾਰ, ਸਭਾ ਮਦਹਾਰਨ ਮੈ ਰਾਰਨ ਕੀ ਬਾਤ ਹੈਂ ॥**
**ਮਹਾ ਪਰਤਾਪ ਰਵਿ, ਹਿਤ ਪਰਤਾਪ ਆਏ, ਪ੍ਰਭੂ ਸ਼੍ਰੀਚੰਦ੍ਰ ਕੋ ਪਰਤਾਪ ਸਰਸਾਤ ਹੈਂ ॥੩੪॥**

**ਭਾਵਰਥ :**

ਮਰਦਾਂ ਦਿਆਂ ਮਾਸਾਂ ਦੀਆਂ ਬੋਟੀਆਂ ਲੈ (ਕੰਕਨੀ) ਇਲ੍ਹਾਂ ਅਕਾਸ਼ ਦੀ ਚੋਟੀ ਤੇ ਗਈਆਂ ਹੋਈਆਂ ਹਨ। (ਦੂਜੀਆਂ ਇਲ੍ਹਾਂ ਮਾਸ ਖੋਹਣ ਲਈ ਉਹਨਾਂ) ਦਿਆਂ (ਚੋਟੀ) ਸਿਰਾਂ ਤੇ ਨਿਸ਼ੰਗ ਹੋ ਕੇ ਚੋਟਾਂ ਮਾਰਦੀਆਂ ਹਨ। (ਜੋਗਨੀ) ਵਡੀਆਂ ਚੀਲ੍ਹਾਂ (ਮੁਰਦਿਆਂ ਦੀਆਂ) ਆਂਦਰਾਂ ਦੀਆਂ ਤਾਰਾਂ ਖਿਚ ਖਿਚ ਕੇ (ਚੀਤਕਾਰ ਚੀਤ) ਚੀਕ ਚਿਕਾਰੇ ਦੀ ਆਵਾਜ਼ਾਂ ਕਰਦੀਆਂ ਹਨ (ਮਾਨੋ ਕਿ) ਇਹ ਨਾਰਦ ਸੋਭ ਰਹੇ ਹਨ ਜਿਹੜੇ ਉੱਤਮ (ਤੰਤ੍ਰੀ) ਵਾਜਿਆਂ ਦੇ ਵਜੰਤਰੀ ਹਨ। ਸਾਰੇ (ਸਜਾਰ) ਗਿੱਦੜ

ਮੂੰਹ (ਲਹੂ ਨਾਲ) ਲਾਲ (ਸਾਰ) ਬਣਾ ਕੇ (ਨਚ ਰਹੇ ਹਨ ਮਾਨੋਂ ਕਿ) (ਮਦਹਾਰਨ) ਸ਼ਰਾਬੀਆਂ ਦੀ ਸਭਾ (ਧਮਾਰ) ਲੁੱਡੀ ਪਾ ਰਹੀ ਸੀ (ਉਸ ਵਿਚ) (ਰਾਰਨ) ਝਗੜਿਆਂ ਦੀਆਂ ਬਾਤਾਂ ਹੋ ਗਈਆਂ ਹਨ (ਜਿਸ ਕਰਕੇ ਮੂੰਹ ਲਾਲ ਹੋਏ ਹੋਏ ਹਨ) । (ਪ੍ਰਭੂ ਸ੍ਰੀ ਸਤਿਗੁਰੂ ਸ੍ਰੀ ਚੰਦਰ ਜੀ ਜੋ (ਰਵਿ) ਸੂਰਜ ਵਾਂਗੂ ਮਹਾਂ ਪ੍ਰਤਾਪ ਵਾਲੇ ਹਨ (ਉਹ ਰਾਣਾ) ਪ੍ਰਤਾਪ ਦੇ ਪਯਾਰ ਨਾਲ ਆਏ (ਜਿਸ ਤੋਂ ਉਨ੍ਹਾਂ ਦਾ) ਪ੍ਰਤਾਪ (ਸਰਸਾਤ) ਵਧ ਰਿਹਾ ਹੈ ॥ ੩੪॥

**ਕਬਿੱਤ :**

ਮਹਾ ਮਾਨਵਾਰੇ ਭਾਰੇ ਭੂਪਨ ਕੇ ਭੂਪ ਪੁੰਜ, ਮਾਰੁਤ ਗਮਨ ਬੇਗ ਬਾਜਿਰਾਜ ਰਾਜ ਹੀ ॥
ਸੁੰਦਰ ਛਬੀਲੇ ਛੈਲ ਮੈਲ ਨ ਸੁਚੇਲ ਚੈਲ, ਛੋਰ ਛੋਰ ਛੋਰਨ ਦਰਾਜ ਪਾਗ ਸਾਜ ਹੀ ॥
ਸਤੋ ਗੁਣ ਸੰਜ ਗੂਢ ਗਯਾਨ ਕੇ ਨਿਕੁੰਜ ਸਾਧੁ, ਬਾਂਧ ਕੈ ਸਿਧਾਸਨ ਪੈ ਆਸ ਪਾਸ ਛਾਜ ਹੀ ॥
ਮਧਯ ਤੇਜਧਾਰੀ ਤਪਧਾਰੀ ਜਪਧਾਰੀ ਪ੍ਰਭੁ, ਗੁਰੂ ਸ੍ਰੀਚੰਦ੍ਰ ਯਤ ਸਤ ਧਾਰੀ ਗਾਜ ਹੀ ॥ ੫॥

**ਭਾਵਾਰਥ :**

ਜਿਹੜੇ ਰਾਜਿਆਂ ਦੇ ਰਾਜੇ (ਮਹਾਰਾਜੇ) ਵਡੇ ਮਾਣਾਂ ਵਾਲੇ ਸਨ ਅਤੇ (ਮਾਰੁਤ) ਹਵਾ ਨਾਲੋਂ ਜਿਹੜੇ (ਗਮਨ) ਚਲਣ ਵਿਚ (ਬੇਗ) ਤਿੱਖੇ ਸਨ (ਐਹੋ ਜਿਹਾਂ) (ਬਾਜਿਰਾਜ) ਵਡਿਆਂ ਘੋੜਿਆਂ ਤੇ ਸਵਾਰ ਸਨ । ਸੋਹਣੇ ਛਬਿਵਾਲੇ (ਛੈਲ) ਜਵਾਨ (ਸੁਚੇਲ) ਸੁੱਚੇ (ਚੈਲ) ਵਸਤ੍ਰਾਂ ਵਾਲੇ ਜਿਨ੍ਹਾਂ ਦੇ ਅੰਗਾਂ ਤੇ ਕੋਈ ਮੈਲ ਨਹੀਂ, (ਛੋਰਨ) ਪੱਲੇ ਛੱਡ ਛੱਡ ਕੇ ਵਡੀਆਂ ਪੱਗਾਂ ਬੰਨ੍ਹਦੇ ਸਨ (ਸ੍ਰੀ ਗੁਰੂ ਸ੍ਰੀਚੰਦ੍ਰ ਜੀ ਪਾਸ ਕਈ ਤਾਂ ਐਹੋ ਜਹੇ ਸਨ) ਅਤੇ ਕੋਈ ਸਤੋ ਗੁਣ ਨੂੰ (ਸੰਜ) ਇਕੱਤ੍ਰ ਕਰਨ ਵਾਲੇ, ਗੂੜੇ ਗਯਾਨ ਦੇ (ਨਿਕੁੰਜ) ਨਿਵਾਸ ਸਾਧੂ, ਸਿੱਧਾਸਨ ਲਾ ਕੇ (ਦੂਜੇ ਪਾਸੇ) ਆਸ ਪਾਸ ਸੋਭਦੇ ਹਨ । ਇਨ੍ਹਾਂ ਦੇ ਵਿਚਕਾਹੇ, (ਤੇਜ ਧਾਰੀ) ਪ੍ਰਤਾਪੀ, ਤਪਸ੍ਵੀ, ਜਪਸ੍ਵੀ, ਯਤੀ ਸਤੀ (ਪ੍ਰਭੂ) ਸ੍ਵਾਮੀ ਸ੍ਰੀ ਗੁਰੂ ਸ੍ਰੀਚੰਦ੍ਰ ਜੀ (ਗਾਜ ਹੀ) ਵਿਰਾਜ ਰਹੇ ਹਨ ॥੩੫॥

**ਕਬਿੱਤ :**

ਕਾਲੂ ਨੰਦਨੰਦ, ਮੁਖਚੰਦ ਦੁਖ ਦ੍ਵੰਦ ਕੰਦ, ਦੇਤ ਹੈਂ ਅਨੰਦ ਮਹਾਂ ਤੀਨਲੋਕ ਸਾਨੀ ਨਾ ॥
ਗਰਬੀ ਗੁਮਾਨਨਿ ਕੇ ਮਾਨ ਕੋ ਹਰਨਹਾਰ, ਦ੍ਰਿਸ਼ਟਿ ਨਿਮੇਸ਼ ਕੋਪ ਚਿਤੈ ਮਾਗੈ ਪਾਨੀ ਨਾ ॥
ਦੇਵਪੁਰ, ਦੈਤਜਪੁਰ, ਰਿਸ਼ਿ ਗੰਧਰਬ ਪੁਰ, ਸ਼ਿਵਪੁਰ ਧ੍ਰੁਵਪੁਰ, ਕਾਕਪੁਰ ਧਾਨੀ ਨਾ ॥
ਬਾਨੀਪੁਰ, ਯਖਪੁਰ, ਪੁਰ ਪ੍ਰਹਿਲਾਦ ਹੂੰ ਕੋ, ਗੁਰੂ ਸ੍ਰੀਚੰਦ੍ਰ ਪਦ ਰਜ ਕੇ ਸਮਾਨੀ ਨਾ ॥੩੬॥

**ਭਾਵਾਰਥ :**

ਸ੍ਰੀ ਕਾਲੂ ਜੀ ਦੇ ਪੁੱਤਰ (ਸ੍ਰੀ ਗੁਰੂ ਨਾਨਕ ਦੇਵ ਜੀ) ਉਹਨਾਂ ਦੇ ਪੁੱਤਰ (ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ) ਜਿਨ੍ਹਾਂ ਦਾ ਚੰਨ ਵਾਂਗੂ ਮੂੰਹ ਹੈ, ਜੋ (ਦ੍ਵੰਦ) ਮਹਾਨ ਦੁੱਖਾਂ ਨੂੰ (ਕੰਦ) ਨਾਸ਼ ਕਰਨ ਵਾਲੇ ਹਨ, ਜੋ ਮਹਾਂ ਅਨੰਦ ਦੇਂਦੇ ਹਨ, ਜਿਨ੍ਹਾਂ ਦੇ ਬਰੋਬਰ ਤਿੰਨਾਂ ਲੋਕਾਂ ਵਿਚ ਕੋਈ ਨਹੀਂ । ਅਹੰਕਾਰੀ ਅਤੇ (ਗੁਮਾਨਨਿ) ਸ਼ੇਖੀਆਂ ਦੇ ਮਾਣ ਨੂੰ ਤੋੜਨ ਵਾਲੇ (ਮਹਾਂ ਅਹੰਕਾਰੀਆਂ) ਵੱਲ ਜੇ (ਸ੍ਰੀ ਗੁਰੂ ਜੀ) (ਨਿਮੇਸ਼) ਪਲਕ ਮਾਤ੍ਰ ਵੀ ਕ੍ਰੋਧ ਦੀ ਦ੍ਰਿਸ਼ਟੀ ਨਾਲ (ਚਿਤੈ) ਵੇਖ ਲੈਂਦੇ ਹਨ ਤਾਂ ਉਹ ਪਾਣੀ ਵੀ ਨਹੀਂ ਮੰਗਦੇ (ਤੁਰਤ ਮਰ ਜਾਂਦੇ) ਹਨ । ਸੁਰਪੁਰੀ, ਦੈਤਜ ਪੁਰੀ, ਰਿਸ਼ੀਪੁਰੀ, ਗੰਧ੍ਰਬ ਪੁਰੀ, ਸ਼ਿਵਪੁਰੀ, ਧਰੂਅਪੁਰੀ, ਅਤੇ ਕਾਕ (ਭਸੁੰਡਿ ਦੀ) ਪੁਰੀ ਦੀ (ਧਾਨੀ ਨਾ) ਰਾਜਧਾਨੀਆਂ । ਸਰਸ੍ਵਤੀ ਪੁਰੀ, ਯਖ਼ਸ਼ ਪੁਰੀ ਤੇ ਪ੍ਰਹਿਲਾਦ ਦੀ ਪੁਰੀ ਵੀ ਸ੍ਰੀ ਗੁਰੂ ਸ੍ਰੀਚੰਦ੍ਰ ਜੀ ਦੇ ਚਰਨ ਧੂੜਿ ਦੇ ਬਰੋਬਰ ਨਹੀਂ ਹਨ (ਅਤੇ ਉਹਨਾਂ ਅਹੰਕਾਰੀਆਂ ਨੇ ਬਰੋਬਰ ਕੀ ਹੋਣਾ ਏ ?) । ੩੬॥

ਕਬਿੱਤ :

ਅਵਧਿ ਮੇਂ ਮੰਦਿਰ ਸੁ ਬੰਦਰ ਬਿਰਾਗੀਯਨ, ਇਮਲੀ ਹੈ ਫਲੀਭੂਤ ਵਾਤ ਕੋ ਨਿਧਾਨ ਹੈਂ ॥
ਬ੍ਰਜ ਬ੍ਰਜਚੰਦ੍ਰ ਬ੍ਰਿਸਭਾਨੁ ਸੁਤਾ ਗੋਪਿਕਾ ਸੋਂ, ਆਨੰਦ ਮੇਂ ਮਾਤੇ ਕੇਊ ਫਿਰੇਂ ਗਾਤਿ ਕਾਨ੍ਹ ਹੈਂ ॥
ਹਰਿ ਛੀਰ ਨੀਰਨਿਧਿ, ਹਰਿ ਜਲਜਾਤ ਸਿਧਿ, ਹਰ ਸੁ ਕੈਲਾਸ ਬਿਧਿ ਸੁਨਤੋ ਸੁਨਾਨ ਹੈਂ ॥
ਕੋਊ ਤੋ ਬਤਾਇ ਆਇ ਪੇਖੇ ਜਾਹਿਂ ਏਊ ਥਾਇ, ਸਤਿਗੁਰੂ ਸ੍ਰੀਚੰਦ੍ਰ ਪਾਇ ਕੇ ਸਮਾਨ ਹੈਂ ? ।੩੭।।

ਭਾਵਾਰਥ :

(ਅਵਧਿ) ਅਯੁਧਿਆ ਵਿਚ—ਮੰਦਿਰ, ਬਾਂਦਰ, ਵੈਰਾਗੀ ਤੇ ਇਮਲੀ ਦੇ ਰੁੱਖ ਫਲੇ ਫੂਲੇ ਹੋਏ ਹਨ ਜਿਹੜੇ ਵਾਯੂ ਰੋਗਾਂ ਦੇ ਖਜ਼ਾਨੇ ਹਨ। ਬ੍ਰਜ ਵਿਚ ਬ੍ਰਜ ਦੇ ਚੰਦ ਵਰਗੀ ਬ੍ਰਿਸ਼ਭਾਨੁ ਦੀ ਪੁਤ੍ਰੀ (ਰਾਧਿਕਾ) ਤੇ ਗੋਪੀਆਂ ਨਾਲ ਆਨੰਦ ਵਿਚ ਮਸਤ ਹੋਏ ਹੋਏ ਕਈ ਕਾਨ੍ਹ (ਰਾਸਿ ਮੰਡਲੀਆਂ ਵਿਚ ਬਣੇ ਹੋਏ) ਗੌਂਦੇ ਫਿਰਦੇ (ਵੇਖੇ) ਹਨ। ਵਿਸ਼ਨੂ ਛੀਰ ਸਮੁੰਦਰ ਵਿਚ, ਬ੍ਰਹਮਾ (ਜਲਜਾਤ) ਕਮਲ ਤੇ (ਸਿਧ) ਪ੍ਰਤੀਤਿ ਹੁੰਦਾ ਹੈ, ਸ਼ਿਵ ਵਡੇ ਕੈਲਾਸ਼ ਤੇ ਸੁਣੇ ਸੁਣਾਏ ਹਨ। ਜਿਸ ਨੇ ਇਹ ਥਾਵਾਂ ਵੇਖੀਆਂ ਹਨ ਉਹ ਕੋਈ ਤਾਂ ਆ ਕੇ ਦੱਸੇ ਕਿ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਦੇ ਪੈਰਾਂ ਤੁਲਜ ਵੀ ਹਨ ? (ਭਾਵ—ਨਹੀਂ) ।।੩੭।।

ਕਬਿੱਤ :

ਕਪਿ ਝੁੰਡ ਝੁੰਡਨ ਅੰਗਦ, ਹਨੂ, ਜਾਂਬਵਾਨ, ਨਲ, ਨੀਲ, ਲਛਮਨ ਸੁਕੰਠ ਸੋਂ ਰਾਮ ਹੈਂ ॥
ਤਾਨ ਰਾਗ ਰਾਗਨਿ, ਮਧੁਰ ਰਸ ਸੁਰ ਪੂਰ, ਊਚ ਧੁਨਿ ਬਾਂਸੁਰੀ ਬਜਾਵੇ ਭ੍ਰਾਤ ਰਾਮ ਹੈਂ ॥
ਮੁੰਡ ਜਟਾਜੂਟ ਤੁੰਗ ਬਾਂਧਿ ਕੈ ਘਮੰਡ ਸੰਗ, ਛਤ੍ਰਿਨ ਕੇ ਰੁਧਿਰਕੁੰਡ ਨ੍ਹਾਤਿ ਭ੍ਰਿਗੁ ਰਾਮ ਹੈਂ ॥
ਤ੍ਰਿਗੁਨ ਸਮੇਤ ਹੈਂ ਕਿ ਸਭੈ ਗੁਨ ਦੇਤ ਹੈਂ ਕਿ, ਸੋਭ ਛਤ੍ਰ ਸੇਤ ਹੈਂ ਕਿ ਸ੍ਰੀਚੰਦ੍ਰ ਰਾਮ ਹੈਂ ।।੩੮।।

ਭਾਵਾਰਥ :

(ਕਪਿ) ਬਾਂਦਰਾਂ ਦੇ ਝੁੰਡਾਂ ਦੇ ਝੁੰਡ, ਅੰਗਦ, ਹਨੂਮਾਨ, ਜਾਮਵੰਤ, ਨਲ, ਨੀਲ, ਲਛਮਨ ਅਤੇ (ਸੁਕੰਠ) ਸੁਗ੍ਰੀਵ ਨਾਲ ਸ੍ਰੀ ਰਾਮ ਚੰਦ੍ਰ ਜੀ ਸੋਂਭਦੇ ਸਨ (ਇਹ ਸਤੋ ਗੁਣੀ ਸਨ,। (ਭ੍ਰਾਤ ਰਾਮ) ਸ੍ਰੀ ਕ੍ਰਿਸ਼ਨ ਜੀ ਉੱਚੀ ਆਵਾਜ਼ ਨਾਲ ਰਾਗ ਰਾਗਣੀਆਂ ਤਾਨ, ਮਿਠੀ ਸੁਰ ਨਾਲ ਰਸ ਭਰੀ ਵਾਂਸਰੀ ਵਜੌਂਦਾ ਹੈ (ਇਹ ਰਜੋ ਗੁਣ ਹੈ)। ਸਿਰ ਤੇ (ਤੁੰਗ) ਉੱਚੀਆਂ ਜਟਾਂ ਦਾ ਜੂੜਾ ਬੰਨ੍ਹ ਕੇ (ਘਮੰਡ) ਅਹੰਕਾਰ ਨਾਲ, ਛਤ੍ਰੀਆਂ ਦੇ ਲਹੂ ਦੇ (ਕੁੰਡ) ਸਰੋਵਰਾਂ ਵਿਚ ਭ੍ਰਿਗੁ (ਵੰਸ਼ੀ) (ਰਾਮ) ਪਰਸ਼ੁਰਾਮ ਜੀ ਨਹਾਉਂਦੇ ਸਨ (ਇਹ ਤਮੋਗੁਣ ਦਾ ਸਰੂਪ ਹੈ)। (ਰਾਮ) ਭਗਵਾਨ ਸ੍ਰੀਚੰਦ੍ਰ ਜੀ ਤਿੰਨਾਂ ਹੀ ਗੁਣਾਂ ਸਮੇਤ ਹਨ ਅਤੇ ਸਾਰੇ ਹੀ ਗੁਣ ਦੇਂਦੇ ਹਨ, ਜਿਨ੍ਹਾਂ ਦੀ ਸੋਭਾ (ਸੇਤ) ਚਿੱਟੇ ਛਤ੍ਰ ਦੇ ਸਮਾਨ (ਨਿਰਮਲ) ਹੈ ।।੩੮।।

ਕਬਿੱਤ :

ਪ੍ਰਬਲ ਪ੍ਰਭਾਵ-ਸੀਲ ਸਤਿਗੁਰੂ ਸ੍ਰੀ ਚੰਦਰ, ਰਵਿ ਤੇਜਰਾਸਿ ਕਰ ਪ੍ਰਭੁਤਾ ਹਿਰਾਨੀ ਹੈ ॥
ਚੰਦ ਮੁਖ ਪੇਖ ਚੰਦ, ਚੰਦ ਚੰਦ ਟੂਕ ਭਯੋ, ਵਾਕਯ ਮਧੁਰਾਈ ਸੋਂ ਹਿਰਾਈ ਪਤਿ ਬਾਨੀ ਹੈ ॥
ਲੇਖਨ ਲਿਖਨ ਕੋ ਸਦਨ ਏਕਰਦਨ ਨਾ, ਕਥਨੀ ਕੇ ਤੁਲਯ ਫੀਕੋ ਸੁਧਾਰਸ ਪਾਨੀ ਹੈ ॥
ਜਪ ਤਪ ਸਤ ਜਤ ਬਰਤ ਸੰਤੋਖ ਦਯਾ, ਬਿਨਾ ਏਕ ਤੇਰੇ ਅਨਯ ਕਹਨੀ ਕਹਾਨੀ ਹੈ ।।੩੯।।

ਭਾਵਾਰਥ :

ਹੇ ਪ੍ਰਬਲ ਪ੍ਰਭਾਵ (ਸ਼ੀਲ) ਵਾਲੇ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ (ਤੈਨੂੰ ਵੇਖ ਕੇ) ਤੇਜ ਦੇ (ਰਾਸਿ) ਪੁੰਜ (ਰਵਿ) ਸੂਰਜ ਦੀ ਪ੍ਰਭੁਤਾ ਵੀ (ਹਿਰਾਨੀ) ਨਾਸ਼ ਹੋ ਗਈ ਹੈ (ਕਿਉਂਕਿ ਉਹ ਆਪ ਦੇ ਬਰੋਬਰ ਨਹੀਂ ਹੈ)। ਚੰਦ੍ਰ ਵਰਗਾ ਮੁਖ ਵੇਖ ਕੇ ਚੰਦ੍ਰਮਾ (ਚੰਦ

ਚੰਦ) ਕਈ ਕਈ ਟੁਕੜੇ ਹੋ ਗਿਆ, ਵਾਕਾਂ ਦੀ ਮਿਠਾਸ ਤੋਂ (ਪਤਿਬਾਨੀ) ਸਰਸੁਤੀ (ਹਿਰਾਨੀ) ਕੁਰਬਾਨ ਹੋਈ ਹੋਈ ਹੈ। ਲਿਖਣ ਵਾਸਤੇ (ਲੇਖਨ) ਕਲਮ ਦੇ ਬਰੋਬਰ (ਏਕਰਦਨ) ਗਣੇਸ਼ ਦਾ ਘਰ (ਵੀ) ਨਹੀਂ, ਕਹਾਣੀ ਤੋਂ ਅੰਮ੍ਰਿਤ ਦਾ ਰਸ ਵੀ ਵਿਕਾ ਪਾਣੀ (ਮਾਲੂਮ ਪੈਂਦਾ) ਹੈ। (ਹੇ ਗੁਰੂ ਸ਼੍ਰੀਚੰਦ੍ ਜੀ) ਜਪ, ਤਪ, ਸਤ, ਯਤ, ਬ੍ਰਤ, ਸੰਤੋਸ਼ ਤੇ ਦਯਾ ਇਕ ਤੈਥੋਂ ਬਿਨਾ ਹੋਰ (ਫਕਤ ਝੂਠੀਆਂ ਹੀ) ਕਹਣੀਆਂ ਕਹੋਣੀਆਂ ਹਨ ॥੩੯॥

**ਕਬਿੱਤ :**

ਸ਼ੇਸ਼ ਅਕੁਲਾਯ ਪਯਨਿਧਿ ਕੋ ਤਯਾਗ ਆਯ, ਕੁੰਡਲ ਬਨਾਯ ਫਨਿ ਔਂਧੀ ਕਰ ਸੋਯੋ ਹੈ ॥
ਅੰਗ ਹੀਨ ਲਖ ਕੈ ਅਨੰਗ ਧਯੋ ਠੌਰ ਠੌਰ, ਪੈਠੋ ਤਨ ਆਯ ਹਰ ਵੈਰ ਭਾਵ ਖੋਯੋ ਹੈ ॥
ਕੰਜਨ, ਖੰਜਨ, ਕੀਰ, ਕੰਬੁ, ਬਿੰਬ, ਸੋਂ ਕਲਾਪੀ, ਪਿਕ, ਮੀਨ, ਅਲਿਨ ਸਥਾਨ ਏਕ ਜੋਯੋ ਹੈ ॥
ਅਜਾ ਗਜ, ਗਾਯ ਸਿੰਘ, ਮ੍ਰਿਗ ਬਾਘ ਸਤਿਗੁਰੂ, ਸ਼੍ਰੀ ਚੰਦਰ ਪਗ ਰਜ ਮਾਲ ਮਣਿ ਪੋਯੋ ਹੈ ।੪੦॥

**ਭਾਵਾਰਥ :**

(ਜਟਾ ਐਉਂ ਮਾਲੂਮ ਪੈਂਦੀਆਂ ਹਨ ਕਿ ਧਰਤੀ ਦੇ ਭਾਰ ਨਾਲ) ਸ਼ੇਸ਼ਨਾਗ ਵਿਆਕੁਲ ਹੋ ਕੇ ਛੀਰ ਸਮੁੰਦ੍ਰ ਨੂੰ ਛੱਡ ਕੇ ਕੁੰਡਲ ਮਾਰ ਕੇ ਫਨਾਂ (ਔਧੀ) ਮੂੰਧੀਆਂ ਕਰ ਕੇ ਸੁਤਾ ਹੋਇਆ ਹੈ। (ਸੁਹੱਪਣ ਇਉਂ ਮਾਲੂਮ ਪੈਂਦਾ ਹੈ ਕਿ) (ਅਨੰਗ) ਕਾਮ ਦੇਵ ਆਪਣੇ ਆਪ ਨੂੰ (ਅੰਗ) ਸ਼ਰੀਰ ਤੋਂ ਬਿਨਾ ਜਾਣਕੇ ਥਾਂ ਥਾਂ ਦੌੜਿਆ (ਪਰ ਕਿਤੇ ਥਾਂ ਨਹੀਂ ਮਿਲੀ ਅੰਤ) (ਹਰ) ਸ਼ਿਵ (ਸੁਰੂਪ ਸ਼੍ਰੀ ਸਤਿਗੁਰੂ ਸ਼੍ਰੀਚੰਦ੍ ਜੀ ਦੇ) ਤਨ ਵਿਚ ਆ ਵੜਿਆ ਹੈ ਅਤੇ ਵੈਰ ਭਾਵ ਗੁਆ ਦਿੱਤਾ ਹੈ। (ਮੂੰਹ ਵਿੱਚ) ਕਮਲਾਂ, (ਨੇਤ੍ਰਾਂ ਵਿੱਚ) ਮਮੋਲਿਆਂ, (ਨਾਸਾਂ ਵਿਚ) ਤੋਤਿਆਂ, (ਗਰਦਨ ਵਿਚ) ਸ਼ੰਖਾਂ, (ਠੋਡੀ ਵਿਚ) (ਬਿੰਬ) ਕੁੰਦਰੂਆਂ. (ਸੁੰਦਰ ਵੇਸ਼ ਵਿੱਚ) ਮੋਰਾਂ, (ਵਾਕਾਂ ਵਿੱਚ) ਕੋਇਲਾਂ, (ਚੰਚਲਤਾ ਵਿੱਚ) ਮੱਛਾਂ ਅਤੇ (ਭੌਹਾਂ ਵਿੱਚ) ਭੌਰਾਂ ਨੇ ਇਕੋ ਥਾਂ ਮੱਲ ਲਿਆ ਹੈ। ਬਕਰੀ ਤੇ ਹਾਥੀ, ਗੌ ਤੇ ਸ਼ੇਰ, ਹਰਨ ਤੇ ਬਘਿਆੜਾਂ ਰੂਪ ਮਣੀਆਂ ਦੀ ਮਾਲਾ ਨੂੰ ਸਤਿਗੁਰੂ ਸ਼੍ਰੀਚੰਦ੍ ਜੀ ਦੇ ਚਰਨਾਂ ਦੀ ਧੂੜੀ ਨੇ ਪ੍ਰੋ ਦਿੱਤਾ ਹੈ ॥੪੦॥

**ਕਬਿੱਤ :**

ਮੰਦਿਰ ਮਾਧਾਨੇ ਸ਼ੇਸ਼ ਰੱਜੁੜੀ ਸਾਮਾਨੇ ਕੀਨਿ, ਦੇਵ ਦੈਤਯ ਰ ਤਯਾਗ ਛੀਰਵਮਥੇ ਆਨਿਯੋ ॥
ਸੁਰ ਤਸਕਰ ਬਨੇ ਅਸੁਰਨ ਲਸ਼ਕਰ, ਕਾਕ, ਚੀਲ, ਰਾਜਵੈਦਯ ਹੇਰਤ ਹਿਰਾਨਿਯੋ ॥
ਅਮਰਿੰਦ੍ਰ ਤੇ ਸਿਕੰਦਰ ਗਯੋ ਸੁਧਾਧਰ ਪਾਹੀਂ, ਕਾਮਨਿ ਅਧਰ ਕਵਿ ਭੂਪਨ ਬਖਾਨਿਯੋ ॥
ਮੁਖ ਲਾਲ ਅਮਿਯ ਭਾਖ, ਬਾਲ ਪੂਰਾਯ ਰਾਖ, ਗੁਰੂ ਸ਼੍ਰੀ ਚੰਦਰ ਤੂੰਬੀ ਅੰਮ੍ਰਿਤ ਪ੍ਰਦਾਨਿਯੋ ।੪੧॥

**ਭਾਵਾਰਥ :**

(ਅੰਮ੍ਰਿਤ ਲੈਣ ਵਾਸਤੇ) ਦੇਵਤਿਆਂ ਤੇ ਦੈਤਾਂ ਨੇ ਵੈਰ ਛੱਡ ਕੇ ਮੰਦਿਰ (ਪਹਾੜ) ਦੀ ਮਧਾਣੀ ਨਾਲ ਸ਼ੇਸ਼ ਨਾਗ ਨੂੰ (ਰਜੁੜੀ) ਨੇਤ੍ਰੇ ਵਾਂਗ ਕੀਤਾ ਅਤੇ ਛੀਰ (ਸਮੁੰਦਰ) ਨੂੰ ਰਿੜਕ ਕੇ ਲਿਆਂਦਾ। ਦੇਵਤੇ (ਅੰਮ੍ਰਿਤ ਵਾਸਤੇ) ਚੋਰ ਬਣ ਗਏ, ਦੈਤਾਂ ਨੇ ਫੌਜਾਂ (ਜੋੜ ਕੇ ਜੰਗ ਕੀਤੇ) (ਰਾਜਵੈਦਯ) ਧਨਵੰਤਰਿ, ਕਾਂ ਤੇ ਇੱਲਾਂ (ਅੰਮ੍ਰਿਤ ਨੂੰ) ਲਭਦਿਆਂ ਲਭਦਿਆਂ ਹੈਰਾਨ ਹੋ ਗਈਆਂ (ਪਰ ਅੰਮ੍ਰਿਤ ਨ ਮਿਲ ਸਕਿਆ)। (ਅਮਰਿੰਦ੍ਰ) ਇੰਦ੍ਰ ਦੇ ਪਾਸੋਂ (ਅੰਮ੍ਰਿਤ) ਸਿਕੰਦਰ ਅਤੇ (ਫੇਰ) (ਸੁਧਾਧਰ) ਚੰਦ ਪਾਸ ਚਲਾ ਗਿਆ (ਉਸ ਅੰਮ੍ਰਿਤ ਨੂੰ) (ਕਵਿ ਭੂਪਨ) ਵਡਿਆਂ ਕਵੀਆਂ ਨੇ ਇਸਤ੍ਰੀ ਦੇ ਬੁੱਲਾਂ ਵਿਚ ਕਿਹਾ ਹੈ। (ਇਸਤ੍ਰੀ ਦੇ) ਮੂੰਹ ਦੀਆਂ ਲਾਲ੍ਹਾਂ ਨੂੰ ਅੰਮ੍ਰਿਤ ਕਹਿ ਕੇ (ਕਵਿੰਦ੍ਰਾਂ ਨੇ) ਤਾਂ ਬੱਚਿਆਂ (ਵਾਂਗੂ ਸੰਸਾਰ ਨੂੰ) ਪੂਰਾ ਰਖਿਆ ਹੈ (ਸਹੀ) ਅੰਮ੍ਰਿਤ ਦਾ ਦਾਨ ਸ਼੍ਰੀ ਸਤਿਗੁਰੂ ਸ਼੍ਰੀਚੰਦ੍ ਜੀ ਨੇ (ਆਪਣੀ) ਤੂੰਬੀ 'ਚੋਂ ਹੀ ਦਿਤਾ ਹੈ ॥੪੧॥

ਕਬਿੱਤ :

ਸ੍ਵਾਨ ਮੁਖ, ਯੋਗਨੀਨ ਨੈਨਨ ਮੈ ਰਹਯੋ ਠਟ, ਵਕਤਾ ਸ਼੍ਰੁਤੀਨ ਵਾਕਯ ਭਾਵਨ ਮੋ ਭਾਸ ਹੈ ॥
ਜਰੀ ਹੂੰ ਮੈ ਜਰ ਰਹਯੋ, ਬਾਮਾਧਰ ਧਰ ਰਹਯੋ, ਊਖ ਮੈ ਸਿੰਚਰ ਰਹਯੋ ਮਧੁਰ ਵਿਲਾਸ ਹੈ ॥
ਨਾਗ ਕੀ ਦ੍ਰਿਸ਼ਟਿ ਮਾਹਿ, ਸ੍ਵਾਂਤਿ ਕੀ ਬ੍ਰਿਸ਼ਟਿ ਮਾਹਿੰ, ਸਾਧੁ ਕੀ ਉਚਿਸ਼ਟਿ, ਹਿਮਕਰ ਕੇ ਪ੍ਰਕਾਸ ਹੈ ॥
ਪੰਚਾਮ੍ਰਿਤ, ਗੰਗੋਦਿਕ ਗੋਬਿੰਦੋਦਿ ਚਰਨ ਸੁਧਾ, ਗੁਰੂ ਸ਼੍ਰੀ ਚੰਦਰ ਕਟੂ ਤੂੰਬੜੀ ਕੀ ਰਾਸਿ ਹੈ ੪੨॥

ਭਾਵਾਰਥ :

(ਕੁਝ ਲੋਕ ਅੰਮ੍ਰਿਤ ਨੂੰ) ਕੁੱਤਿਆਂ ਦਿਆਂ ਮੂੰਹਾਂ ਤੇ (ਯੋਗਨੀਨ) ਚੀਲ੍ਹਾਂ ਦਿਆਂ ਨੇਤ੍ਰਾਂ ਵਿਚ ਵਿਰਾਜ ਰਿਹਾ ਦਸਦੇ ਹਨ। (ਕੁਝ ਲੋਕ ਕਹਿੰਦੇ ਹਨ ਕਿ) (ਸ਼੍ਰੁਤੀਨ) ਵੇਦ ਵਕਤਿਆਂ ਦੇ ਵਾਕਾਂ ਦਿਆਂ ਭਾਵਾਂ ਵਿਚ (ਅੰਮ੍ਰਿਤ) ਪ੍ਰਤੀਤਿ ਹੁੰਦਾ ਹੈ। (ਕੋਈ) ਕਹਿੰਦੇ ਹਨ) (ਜਰੀ) ਬੂਟੀਆਂ ਵਿਚ (ਜਰ) ਟਿਕ ਰਿਹਾ ਹੈ, (ਕੋਈ) ਇਸਤ੍ਰੀ ਦੇ (ਅਧਰ) ਬੁੱਲਾਂ ਵਿਚ (ਧਰ) ਟਿਕ ਰਿਹਾ ਹੈ, (ਕੋਈ) ਊਖ ਗੰਨੇ ਦੇ ਰਸ ਵਿਚ (ਅੰਮ੍ਰਿਤ) (ਸੰਚਤ, ਵਜਾਪ ਰਿਹਾ ਹੈ (ਮੰਨਦੇ ਹਨ) ਤੇ ਕੋਈ ਮਿਠੇ ਪਦਾਰਥਾਂ ਵਿਚ ਅੰਮ੍ਰਿਤ ਦਾ (ਵਿਲਾਸ) ਕੌਤਕ (ਮੰਨਦੇ ਹਨ )। ਕੋਈ ਸੱਪ ਦੀ ਨਿਗ੍ਹਾ ਵਿਚ, ਕੋਈ ਸ੍ਵਾਂਤਿ ਨਛਤ੍ਰ ਦੀ ਵਰਖਾ ਵਿਚ, ਕਈ ਸਾਧੂ ਦੇ (ਉਚਿਸ਼ਟ) ਸੀਤਪ੍ਰਸਾਦ ਵਿਚ ਤੇ ਕੋਈ (ਹਿਮਕਰ) ਚੰਦ ਦ ਵਿਚ ਅੰਮ੍ਰਿਤ ਦਾ ਪ੍ਰਕਾਸ਼ ਹੈ (ਮੰਨਦੇ ਹਨ)। ਭਾਵੇਂ ਉਹ ਅੰਮ੍ਰਿਤ ਪੰਚਾਮ੍ਰਿਤ ਵਿਚ, ਭਾਵੇਂ ਗੰਗਾ ਜਲ ਵਿਚ ਹੈ, ਭਾਵੇਂ (ਗੋਬਿੰਦ) ਠਾਕੁਰ ਦੇ ਸਨਾਨ ਵਾਲੇ (ਓਦਿ) ਪਾਣੀ ਵਿਚ ਹੈ, ਭਾਵੇਂ ਕਿਸੇ ਮਹਾਂ ਪੁਰਖ ਦਿਆਂ ਚਰਨਾਂ ਵਿਚ ਕੋਈ ਅੰਮ੍ਰਿਤ ਹੈ—ਉਹ ਸਾਰੀ ਸ਼੍ਰੀ ਸਤਿਗੁਰੂ ਸ੍ਰੀਚੰਦ੍ਰ ਮਹਾਰਾਜ ਜੀ ਦੀ (ਕਟੂ) ਕੌੜੀ ਤੂੰਬੀ ਦੀ ਹੀ (ਰਾਸਿ) ਪੂੰਜੀ ਹੈ। ॥੪੨॥

ਕਬਿੱਤ :

ਮਧੁਰ ਰਸਾਲਨ ਦਾਰਮ ਇਲੀਚੀ ਅੰਗੂਰ, ਆਵਰੂ ਦ੍ਰਾਖ ਅਮਰੂਦ ਮਾਨੁਖ ਰਜੀਲੋ ਹੈ ॥
ਚੰਪਕ, ਚੰਬੇਲੀ, ਰਾਇਬੇਲ, ਨਿਸਾਰਾਣੀ, ਜੂਹੀ, ਕੇਵੜੇ ਕੀ ਮਧੁਤਾ ਨੇ ਮਧੁਪਨ ਕੀਲੋ ਹੈ ॥
ਦੇਵਨ ਅਮਰ ਕੁੰਡ, ਦੈਤਜਨ ਸੁਰਾ ਪੈ ਝੁੰਡ, ਦੁਗਧ ਮੈ ਨਾਗਰਾਜ ਸਰਸ ਸਹੀਲੋ ਹੈ ॥
ਰਾਜਨ ਕੇ ਰਾਜ ਸਰਤਾਜ ਤੀਨ ਲੋਕ ਹੂੰ ਕੇ, ਪ੍ਰਭੂ ਸ਼੍ਰੀਚੰਦ੍ਰ ਤੂੰਬਿਯਾ ਕੋ ਢੇਲ ਢੀਲੋ ਹੈ ।੪੩॥

ਭਾਵਾਰਥ :

ਮਨੁਖ ਵਾਸਤੇ (ਰਸਾਲਨ) ਅੰਬਾਂ ਵਿਚ, ਅਨਾਰਾਂ ਵਿਚ, ਇਲੀਚੀਆਂ ਵਿਚ, ਅੰਗੂਰਾਂ ਵਿਚ, ਆੜੂਆਂ ਵਿਚ, ਦਾਖਾਂ ਵਿਚ, ਅਮਰੂਦਾਂ ਵਿਚ ਮਿੱਠਾ (ਰਸ ਅੰਮ੍ਰਿਤ ਵਾਂਗੂ) ਰਸ ਦਾਇਕ ਹੈ। (ਮਖੀਆਂ ਵਾਸਤੇ) ਚੰਬੇ, ਚੰਬੇਲੀ, ਰਾਇਵਲੀ, ਰਾਤ ਦੀ ਰਾਣੀ, ਜੂਹੀ ਤੇ ਕੇਵੜੇ (ਦੀ ਸੁਗੰਧੀ ਰੂਪ) ਮਿਠਾਸ ਨੇ (ਮਧੁਪਨ) ਅੰਮ੍ਰਿਤ ਰਸ (ਮਿਠਾਸ) ਨੂੰ (ਕੀਲੋ) ਬੱਧਾ ਹੋਇਆ ਹੈ। ਦੇਵਤਿਆਂ ਨੇ ਅਮਰ ਸਰੋਵਰ ਵਿਚ, ਦੈਤਾਂ ਨੇ (ਅੰਮ੍ਰਿਤ ਜਾਣ ਕੇ) (ਸੁਰਾ) ਸ਼ਰਾਬ ਉਤੇ ਝੁੰਡ ਬੰਨੇ ਹੋਏ ਹਨ ਤੇ (ਨਾਗਰਾਜ) ਵਡਿਆਂ ਸੱਪਾਂ ਨੇ ਦੂਧ ਵਿਚ (ਸਹੀਲੋ) ਸਹਿਲ ਹੀ (ਸਰਸ) ਅੰਮ੍ਰਿਤ ਜਾਣਿਆ ਹੈ। (ਮਾਨੋ ਕਿ) ਰਾਜਿਆਂ ਦੇ ਰਾਜੇ ਤਿੰਨਾਂ ਲੋਕਾਂ ਦੇ ਸਰਤਾਜ ਭਗਵਾਨ ਸ੍ਰੀਚੰਦ੍ਰ ਜੀ ਨੇ (ਆਪਣੀ) ਤੂੰਬੀ ਨੂੰ (ਢੇਲ) ਢੀਮ (ਢੀਲੋ) ਮਾਰ ਦਿਤੀ ਹੈ (ਉਸ 'ਚੋਂ ਅੰਮ੍ਰਿਤ ਡੁਲ ਕੇ ਸਾਰਿਆਂ ਉਪਰੋਕਤ ਪਦਾਰਥਾਂ ਵਿਚ ਚਲਿਆ ਗਿਆ ਹੈ) ॥੪੩॥

ਕਬਿੱਤ :

ਵੇਦ ਵਾਕਯ ਚੂਰਨ ਕਲੁਖ ਕਲਿ ਖੰਡਨ ਕੋ, ਕਟੁਕ ਵਿਦਾਰ ਰਸ ਭਾਵਨ ਪਸਰਗੋ ॥
ਬੈਠਨ ਬਿਠਾਵਨ ਔ ਪੈਠਨ ਪਠਾਵਨ ਮੈ, ਖਾਵਨ ਖਿਲਾਵਨ ਹਸਾਵਨ ਸਮਰਗੋ ॥
ਰਾਮਾਵਤ, ਯੋਗੀ, ਜੈਨੀ, ਜੰਗਮ, ਸਨਯਾਸਿਨ, ਆਰਯ ਸਨਾਤਨਿ ਪ੍ਰੇਮ ਮਹਿਲ ਉਸਰਗੋ ॥
ਹਿੰਦੂ ਇਸਲਾਮੀ ਨਾਮੀ ਆਤਮਕ ਭਏ ਹਾਮੀ, ਪ੍ਰਭੂ ਸ਼੍ਰੀਚੰਦ੍ਰ ਤੂੰਬਿਯਾ ਤੇ ਸੁਧਾ ਢਰਗੋ ।੪੪॥

**ਭਾਵਾਰਥ :**

ਕਲਿਯੁਗ ਦੇ ਪਾਪਾਂ ਨੂੰ ਨਾਸ ਕਰਨ ਲਈ ਵੇਦ ਵਾਕਯ ਰੂਪ ਚੂਰਨ ਹੈ। ਉਸ ਚੂਰਨ ਵਿਚ (ਸ੍ਰੀਗੁਰੂ ਦੇ ਵਾਕਯ) ਰਸ ਭਾਵਨਾ ਨਾਲ (ਉਹ) ਕੋੜੱਤਣ ਨੂੰ ਨਾਸ਼ ਕਰਨ ਵਾਲਾ (ਪ੍ਰੇਮ ਵਾਲਾ ਹੋ ਕੇ, ਰੋਗੀ ਸ਼ਰੀਰ ਰੂਪ ਸੰਸਾਰ ਵਿਚ) ਫ਼ੈਲ ਗਿਆ ਹੈ। (ਪ੍ਰੇਮ ਰੂਪ ਅੰਮ੍ਰਿਤ ਦਾ ਅਸਰ) ਬਹਿਣ, ਬਹੋਣ, ਜਾਣ, ਲੈਜਾਣ, ਖਾਣ ਤੇ ਖੁਐਣ ਵਿਚ ਹਸਾਵਣਾ (ਪ੍ਰੇਮ ਦੀ ਧਾਰਾ) (ਸਸਰਗੋ) ਫੈਲ ਗਿਆ। ਰਾਮਾਵਤ (ਰਾਮਾਨੰਦ ਜੀ ਨੂੰ ਪਰਮਾਚਾਰਯ ਮੰਨਣ ਵਾਲੇ ਸਾਧੂ) ਯੋਗੀ, ਜੈਨੀ, ਜੰਗਮ, ਸਨਿਯਾਸੀ, ਆਰਯ ਤੇ ਸਨਾਤਨੀਆਂ ਦੇ ਵਿਚ ਪ੍ਰੇਮ ਦਾ ਮਹੌਲ ਉਸਰ ਗਿਆ। ਹਿੰਦੂ ਤੇ ਇਸਲਾਮ ਦਿਆਂ ਨਾਮਾਂ ਵਾਲੇ ਆਤਮਕ (ਗਯਾਨ) ਦੇ ਹਾਮੀ ਹੋ ਗਏ (ਮਾਨੋ ਕਿ) ਸ੍ਰੀ ਭਗਵਾਨ ਸ੍ਰੀਚੰਦ੍ਰ ਜੀ ਦੀ ਤੂੰਬੀ 'ਚੋਂ ਅੰਮ੍ਰਿਤ (ਢਰਗੋ) ਚੋ ਗਿਆ ਹੈ।

**ਕਬਿੱਤ :**

**ਸੁਧਾਸਰ ਹੂੰ ਤੇ ਸੁਧਾ ਉਦਰ ਸਮਾਯੋ ਨਾਹਿ, ਲੀਯੋ ਜੋ ਡਕਾਰ ਤਬਿ ਮੰਦਿਰ ਉਭਰਗੋ ॥**
**ਦੇਵਨਦੀ ਭਾਗੀ ਹੋਇ ਮੋਹਿ ਨ ਅਜੀਰਣ ਹੂੰ, ਨੰਦੀ ਪੈ ਡਮਰੁ ਹਰ ਤਾਂਡਵ ਬਿਖਰਗੋ ॥**
**ਹਲੀ ਹਰਿ ਸੁਭੱਦ੍ਰਾ ਹਕਾਰ ਨਿਜ ਸੰਗ ਲੀਨੈ, ਜੂੜੀ ਜ੍ਵਰ ਭਯੋ ਪੁਰੀ ਹੂੰ ਮੈ ਜਾਇ ਪਰਗੋ ॥**
**ਭਗਵਾਨ ਸਤਿਗੁਰੂ ਸ੍ਰੀਚੰਦ੍ਰ ਕਟੁ ਤੂੰਬੀ, ਕਸ ਸੰਗ ਅਮਿਯ ਕੇਊ ਰਸ ਨ ਬਿਗਰਗੋ ।੪੫॥**

**ਭਾਵਾਰਥ :**

(ਸੁਧਾ ਸੁਰ) ਅੰਮ੍ਰਿਤਸਰ ਤੋਂ ਪੇਟ ਵਿਚ ਅੰਮ੍ਰਿਤ ਪਚਾਇਆ ਨਹੀਂ ਗਿਆ, ਓਨ (ਮਾਨੋ ਕਿ) (ਅਜੀਰਣ ਨਾਲ) ਡਕਾਰ ਲਿਆ ਹੈ ਜੋ ਵਿਚ ਹਰਿਮੰਦਿਰ ਉਭਰਿ ਗਿਆ ਹੈ। (ਦੇਵ ਨਦੀ) ਗੰਗਾ ਵੀ ਭੱਜੀ ਕਿ ਮੈਨੂੰ ਵੀ (ਅਜੀਰਣ) ਬਦਹਜ਼ਮੀ (ਹੈਜ਼ਾ) ਨ ਹੋ ਜਾਵੇ (ਕਿਉਂਕਿ ਅੰਮ੍ਰਿਤ ਪਚੌਣ ਦੀ ਸ਼ਕਤੀ ਗੰਗਾ ਵਿਚ ਵੀ ਨਹੀਂ—ਏਸੇ ਵਾਸਤੇ ਤੁਰੀ ਫਿਰਦੀ ਹੈ), (ਹਰ) ਸ਼ਿਵ ਜੀ ਪਾਸੋਂ ਵੀ (ਅੰਮ੍ਰਿਤ) (ਬਿਖਰ) ਖਿੰਡ ਗਿਆ ਅਤੇ ਨੰਦੀ (ਬੈਲ ਤੇ ਚੜ੍ਹ) ਕੇ ਭਜਣ ਲਗ ਪਿਆ ਅਤੇ ਤਾਂਡਵ (ਨ੍ਰਿਤਯ) ਦੀ ਕਸਰਤ ਨਾਲ ਅੰਮ੍ਰਿਤ ਦੇ ਹਜ਼ਮ ਕਰਨ ਦੀ ਕੋਸ਼ਿਸ਼ ਵਿਚ ਲਗਾ ਹੋਇਆ ਹੈ, (ਜਿਸ ਤਰ੍ਹਾਂ ਦਾ ਹਰਦ੍ਵਾਰ ਗੰਗਾ ਵਿਚ ਮੰਦਿਰ ਹੈ)। (ਭਗਵਾਨ) (ਹਰਿ) ਕ੍ਰਿਸ਼ਨ ਜੀ ਨੇ (ਹਲੀ) ਬਲਦੇਵ ਤੇ ਸੁਭਦ੍ਰਾ ਨੂੰ (ਅੰਮ੍ਰਿਤ ਦੇ ਅਜੀਰਣ ਤੋਂ ਨਾਲ ਲੈ ਲਿਆ ਤੇ ਦੌੜਿਆ ਪਰ ਉਸ ਨੂੰ ਵੀ) (ਜੂੜੀ) ਕੰਬਣੀ ਨਾਲ ਤਾਪ ਚੜ੍ਹ ਗਿਆ ਅਤੇ ਪੁਰੀ (ਜਗਨਨਾਥ) ਵਿਚ ਜਾ ਕੇ ਪੈ ਗਿਆ (ਇਸ ਤਾਪ ਨਾਲ ਜਗਨਨਾਥ ਦਾ ਭਗਵਾਨ ਹਰ ਸਾਲ ਪੰਦਰਾਂ ਦਿਨ ਬਿਮਾਰ ਰਹਿੰਦਾ ਹੈ ਅਤੇ ਰਾਜੀ ਹੋਣ ਤੋਂ ਰਥ ਤੇ ਚੜ੍ਹ ਕੇ ਹਾੜ ਸੁਦੀ 2 ਨੂੰ ਮਾਸੀ ਦੇ ਘਰ ਜਾਂਦਾ ਹੈ) (ਕਿਉਂਕਿ) ਸ੍ਰੀ ਭਗਵਾਨ ਸ੍ਰੀਚੰਦ੍ਰ ਜੀ ਦੀ ਤੂੰਬੀ ਕੌੜੀ ਸੀ ਉਸ ਦੀ ਕਸ ਨਾਲ ਅੰਮ੍ਰਿਤ ਕਈ ਰਸਾਂ ਵਿਚ ਵਿਗੜਿਆ ਹੋਇਆ ਤਾਂ ਨਹੀਂ ? (ਅਰਥਾਤ ਇਹ ਅੰਮ੍ਰਿਤ ਦਾ ਰਸ ਵਿਗੜਨ ਤੋਂ ਹੀ ਨੁਕਸ ਪੈ ਹੋਏ ਹਨ) ।੪੫।

**ਕਬਿੱਤ :**

**ਬ੍ਰਹਮ ਭਰ ਵੇਦਨ ਪ੍ਰਤਿਸ਼ਟਾ ਕੇ ਕਾਜ ਕਰ, ਊਰਧ ਪਵਨ ਜਾਇ ਅੰਬਰ ਮਯੰਕ ਭਾ ॥**
**ਬਹੁਰੋ ਲੀਯੋ ਹਾਥ ਹੁਤਾਸਨ ਹਵਨ ਲਾਗੀ, ਅੰਸ਼ੁਮਾਲੀ ਭਯੋ ਅੰਗ ਤਪਤਿ ਸਸੰਕ ਭਾ ॥**
**ਧਾਰ ਕਰ ਤ੍ਰਿਤਿਯ ਬਾਰ ਛੀਟਬੇ ਕੋ ਕੀਨ ਕਲ, ਗਨ ਉਡਗਨ ਬਯੋਮ ਦਾਮਨਿ ਪ੍ਰਯੰਕ ਭਾ ॥**
**ਵੇਦੀ ਵੰਸ਼ ਭੂਸ਼ਣ, ਬਿਦਾਰਕ ਸੁ ਦੂਸ਼ਣ ਕੇ, ਗੁਰੂ ਸ੍ਰੀਚੰਦ੍ਰ ਕਟੁ ਤੁੰਬਿਯਾ ਕਲੰਕ ਭਾ ।੪੬॥**

ਭਾਵਾਰਥ :

ਵਾਯੂ ਦੇਵਤੇ ਨੇ (ਅੰਮ੍ਰਿਤ ਦੀ) ਚੁਲੀ ਭਰ ਕੇ ਹੱਥ ਵਿਚ ਲਈ ਕਿ ਵੇਦਾਂ ਦੀ ਪ੍ਰਤਿਸ਼ਟਾ ਕੀਤੀ ਜਾਵੇ (ਜਦੋਂ ਚੁਲੀ ਛੱਡੀ ਗਈ ਤਾਂ) ਉਚਾ ਜਾ ਕੇ (ਉਹ ਅੰਮ੍ਰਿਤ) (ਮਯੰਕ) ਚੰਦ੍ਰਮਾ ਬਣ ਗਿਆ। ਫਿਰ ਹਵਨ ਦੀ ਅਗਨਿ (ਤੇ ਛਿੜਕਨ ਵਾਸਤੇ ਅੰਮ੍ਰਿਤ) ਹੱਥ ਵਿਚ ਲਿਆ ਜਿਸ ਤੋਂ ਸ਼ੰਕਾ ਸਮੇਤ ਅੰਗਾਂ ਵਿਚ ਤਪਸ਼ ਵਾਲਾ (ਅੰਸ਼ੁਮਾਲੀ) ਸੂਰਜ ਹੋ ਗਿਆ। ਤੀਜੀ ਵਾਰ (ਵਾਯੂ ਨੇ) ਹੱਥ ਵਿਚ ਲੈ ਛਿੜਕਣ ਲਈ (ਕਲ) ਤਾਕਤ ਲਾਈ ਤਾਂ (ਵਜ਼ੋਮ) ਆਕਾਸ਼ ਰੂਪ ਪਲੰਗ ਦੇ (ਦਾਮਨਿ) ਪਾਸ ਬਹੁਤ (ਉਡਗਨ) ਤਾਰੇ ਹੋ ਗਏ। (ਮਾਨੋ ਕਿ ਸੁਧ ਅੰਮ੍ਰਿਤ ਵਿਗੜ ਕੇ ਏਨਿਆਂ ਰੂਪਾਂ ਵਿਚ ਜੋ ਬਦਲ ਗਿਆ ਹੈ ਇਹ) ਵੇਦੀ ਵੰਸ਼ ਦੇ (ਭੂਸ਼ਣ) ਸ਼ਿੰਗਾਰ, ਦੋਸ਼ਾਂ ਨੂੰ ਨਾਸ਼ ਕਰਨ ਵਾਲੇ ਸ੍ਰੀਗੁਰੂ ਸ੍ਰੀਚੰਦ੍ਰ ਜੀ ਕੋਰੀ ਤੂੰਬੀ ਵਿਚ ਪਏ ਹੋਏ (ਅੰਮ੍ਰਿਤ ਦਾ ਹੀ) (ਕਲੰਕ) ਵਿਕਾਰ ਹੋਇਆ ਹੈ।੪੬।

ਕਬਿਤ :

**ਬਲਿ ਕੋ ਲਵਾਇ ਆਗੇ ਆਗੇ ਆਗੇ ਪਾਯਧਰ, ਧਾਯ ਚਲੇ ਭਭਰ ਭਭਰ ਕੈ ਉਖਰਗੇ ॥**
**ਭਭਰ ਬਿਰੰਚਿ ਨਿਜ ਮੰਡਲੋ ਕਮੰਡਲ ਲੈ, ਡਾਰ ਕੇ ਭਭਰ ਗਏ, ਭਭਰ ਬਿਸਰਗੇ ॥**
**ਤ੍ਰਿਪੁਰਾਰਿ ਸੀਸ ਧਰ ਭਭਰ ਨ ਸੁਧਿ ਰਹੀ, ਜਹ੍ਨੂ ਜਾਨੁ ਜਾਨ ਪਾਯੋ ਭਭਰ ਭਭਰਗੇ ॥**
**ਭਾਗੀਰਥ ਧਰਾ, ਸੁਰ ਨਭ, ਨਾਗ ਤਲ ਧਏ, ਸ੍ਰੀ ਚੰਦ੍ਰ ਗੁਰੂ ਤੂੰਬੇ ਸੁਧਾ ਸੋਂ ਠਠਰਗੇ ॥੪੭॥**

ਭਾਵਾਰਥ :

(ਵਾਮਨ ਅਵਤਾਰ ਹੋ ਕੇ) ਰਾਜੇ ਬਲੀ ਨੂੰ ਨਾਲ ਲੈ ਕੇ ਅੱਗੇ ਅੱਗੇ ਪੈਰ ਰਖਦੇ ਹੋਏ (ਭਗਵਾਨ) ਦੌੜ ਦੇ ਚਲੇ ਸਨ (ਤਾਂ ਭਗਵਾਨ ਦਾ ਅੰਗੂਠਾ ਅੰਡਕਟਾਹ ਪਹਾੜ ਨੂੰ ਵੱਜਾ ਸੀ, ਜਿਸ ਤੋਂ ਗੰਗਾ ਨਿਕਲੀ ਸੀ ਮਾਨੋਂ ਕਿ) ਘਬਰਾ ਘਬਰਾਕੇ (ਭਗਵਾਨ ਦੇ ਪੈਰ) ਉਖੜ ਗਏ ਸਨ। ਘਬਰਾਏ ਹੋਏ ਬ੍ਰਹਮਾਂ ਨੇ ਆਪਣੇ (ਮੰਡਲੋਂ) ਸਥਾਨ ਤੋਂ ਕਮੰਡਲ ਲਿਆ, ਕਮੰਡਲ (ਵਿਚ ਅੰਮ੍ਰਿਤ) ਪਾ ਕੇ ਹੋਰ ਘਬਰਾ ਗਿਆ ਅਤੇ ਘਬਰਾ ਕੇ ਆਪ ਪੀਣਾ ਹੀ ਭੁਲ ਗਿਆ। ਜਦੋਂ (ਉਹ ਅੰਮ੍ਰਿਤ) (ਤ੍ਰਿਪੁਰਾਰਿ) ਸ਼ਿਵ ਜੀ ਨੇ ਸਿਰ ਤੇ ਰੱਖਿਆ ਤਾਂ (ਸ਼ਿਵ ਜੀ) (ਭਭਰ) ਘਬਰਾਏ ਹੋਏ ਨੂੰ ਹੋਸ਼ ਹੀ ਨ ਰਹੀ, ਜਹ੍ਨੂ (ਰਿਸ਼ੀ) ਨੇ (ਅੰਮ੍ਰਿਤ) ਜਾਣ ਕੇ (ਜਾਨੁ) ਗੋਡੇ ਤੇ ਪਾਏ ਉਹ ਵੀ ਬਹੁਤ ਘਬਰਾ ਗਿਆ। (ਉਸ ਅੰਮ੍ਰਿਤ ਨੂੰ ਪਾਕੇ) ਭਾਗੀਰਥ ਧਰਤੀ ਤੇ ਘਬਰਾ ਗਿਆ, ਦੇਵਤੇ ਆਕਾਸ਼ ਵਿਚ ਘਬਰਾ ਗਏ, ਨਾਗ ਪਾਤਾਲ ਵਿਚ ਘਬਰਾ ਗਏ (ਪਰ ਉਹ) ਅੰਮ੍ਰਿਤ ਸ੍ਰੀ ਗੁਰੂ ਸ੍ਰੀਚੰਦ੍ਰ ਜੀ ਦੇ ਤੂੰਬੇ 'ਚ ਔਂਦਿਆਂ ਹੀ (ਠਠਰਗੇ) ਸ਼ਾਂਤਿ ਮਨਾ ਹੋ ਗਿਆ।੪੭।

ਕਬਿੱਤ :

**ਘੋਰ ਕਲਿ ਅਨਿਲ ਪ੍ਰਬਲ ਜ੍ਵਾਲ ਜ੍ਵਲਿਤ ਭੀ, ਨਰ, ਨਾਰ, ਬ੍ਰਿਧ, ਬਾਰ ਜੁਵਾ ਧਾਰ ਧਾਯ ਗੀ ॥**
**ਮੀਰ ਜ਼ਾਦੇ, ਪੀਰ ਜ਼ਾਦੇ, ਸਾਹਿਬ ਅਮੀਰ ਜ਼ਾਦੇ, ਕੀਰ ਛਾਦੇ ਧੀਰ ਜ਼ਾਦੇ ਬੀਚ ਹੀ ਸਮਾਯਗੀ।**
**ਧਰਾ ਧਰ ਧਾਰ, ਧਰਾਧਾਰ ਧੂਮਧਾਰ ਵਾਤ, ਬਨ ਉਪਬਨ ਤਲ ਅਤਲ ਜਰਾਯਗੀ ॥**
**ਸਾਤੋ ਦੀਪ, ਸਾਤੋ ਲੋਕ, ਨਵੋਂ ਖੰਡ ਜੇਤੇ ਜੀਵ, ਸਤਿਗੁਰੂ ਸ੍ਰੀ ਚੰਦਰ ਧੂਣੀ ਦਾਰ ਪਾਯਗੀ ॥੪੮॥**

ਭਾਵਾਰਥ :

ਘੋਰ ਕਲਿਯੁਗ ਰੂਪ ਅੱਗ ਦੀ (ਪ੍ਰਬਲ) ਵਡੀ ਲਾਟ ਜਗ ਪਈ ਹੋਈ (ਇਹ ਸ੍ਰੀ ਗੁਰੂ ਜੀ ਦੀ ਧੂਣੀ ਬਲੀ ਹੋਈ) ਹੈ, ਪੁਰਸ਼, ਇਸਤ੍ਰੀਆਂ, ਬੁਢੇ, ਬਚੇ ਤੇ ਜੁਆਨਾ ਦੀ ਧਾਰ (ਇਸ ਧੂਣੀ ਵਲ) ਦੌੜੇਗੀ। ਮੀਰਾਂ ਦੇ ਪੁਤ੍ਰ, ਪੀਰਾਂ ਦੇ ਪੁਤ੍ਰ, ਵਡੇ ਅਮੀਰਾਂ ਦੇ ਪੁਤ੍ਰ, ਕੰਗਾਲਾਂ ਦੇ ਪੁਤ੍ਰ ਤੇ (ਧੀਰ) ਗਜ਼ਾਨੀਆਂ ਦੇ ਪੁਤ੍ਰ ਵਿਚ ਹੀ ਸਮਾ ਲਵੇਗੀ। (ਧਰਾ) ਧਰਤੀ ਧੜਾ ਧੜ (ਧਰਾਧਰ)

ਪਹਾੜ (ਧੂਮਧਾਰ) ਅਕਾਸ਼, ਜੰਗਲ, ਬਾਗ਼ ਤੇ (ਤਲ ਅਤਲ) ਹੇਠਲੇ ਪਾਤਾਲ ਵੀ (ਇਹ) (ਵਾਤ) ਹਵਾ ਸਾੜੇਗੀ। ਸੱਤੇ ਦੀਪ, ਸੱਤੇ ਲੋਕ ਅਤੇ ਨਵਾਂ ਖੰਡਾਂ ਦੇ ਜਿੰਨੇ ਜੀਵ ਹਨ ਸਤਿਗੁਰੂ ਸ੍ਰੀਚੰਦ੍ਰ ਜੀ ਦੀ ਧੂਣੀ (ਦਾਰ) ਲਕੜੀਆਂ ਬਣਾ ਕੇ (ਪਾਯਗੀ) ਲੈ ਲਵੇਗੀ (ਭਾਵ-ਕਾਲ ਰੂਪ ਧੂਣੀ ਵਿਚ ਸਭਿ ਭਸਮ ਹੋ ਜਾਣੇ ਹਨ) ।੪੮।

**ਕਬਿਤ :**

ਤਾਤ, ਮਾਤ, ਸੁਤ, ਸੁਤਾ, ਸੋਦਰੀ, ਸਹੋਦਰ ਸੋਂ, ਨਾਨਾ, ਨਾਨੀ, ਮਾਮਾ, ਮਾਮੀ, ਕਾਮਾ ਕਾਮੀ ਜਰਗੇ ॥
ਦਾਦਾ, ਦਾਦੀ, ਦਦਸਾਰ, ਫੂਫਾ ਫੂਫੀ ਫੁਫੇਰੇ ਲੌ, ਚਾਚਾ ਚਾਚੀ ਚਚੇਰ ਮੌਸਾ ਮੌਸੀ ਮਸਰਗੇ ॥
ਸਾਰੋ ਸਾਰੀ ਸਾਸ ਸਸੁਰ ਸਸੁਰਾਰ ਸਾਰੋਹਾਰ, ਭਰਜਾਈ ਬਜਾਹੀ ਨਿਜ ਚਕ੍ਰਵੇਦਿ ਚਰਗੇ ॥
ਕਾਰਨ ਕਰਣਹਾਰ, ਧਾਰਨ ਧਰਣਹਾਰ, ਗੁਰੂ ਸ੍ਰੀਚੰਦਰ ਧੂਨੀ ਦਾਰ ਪਰ ਬਰਗੇ ॥੪੯॥

**ਭਾਵਾਰਥ :**

(ਸ੍ਰੀ ਗੁਰੂ ਸ੍ਰੀਚੰਦ੍ਰ ਜੀ ਦੀ ਧੂਣੀ ਵਿਚ) ਪਿਤਾ ਮਾਤਾ, ਪੁਤ੍ਰ, ਧੀ, ਭੈਣ, ਭਾਈ, ਨਾਨਾ, ਨਾਨੀ, ਮਾਮਾ, ਮਾਮੀ ਸਮੇਤ ਦਾਸ ਤੇ ਦਾਸੀਆਂ ਸੜ ਗਏ (ਭਾਵ—ਇਹਨਾਂ ਦਾ ਮੋਹ ਟੁਟ ਗਿਆ)। ਦਾਦਾ ਦਾਦੀ, ਦਾਦੇ ਦਾ ਪਿੰਡ, ਫੁਫੜ, ਭੂਆ, (ਫੁਫੇਰੇ) ਭੂਆ ਦੇ ਪੁਤ੍ਰ, ਚਾਚਾ, ਚਾਚੀ (ਚਚੇਰ) ਚਾਚੇ ਦੇ ਪੁਤ੍ਰ, ਮਾਸੜ, ਮਾਮੀ ਤੇ (ਮਸਰ) ਮਾਸੀ ਦੇ ਪੁਤ੍ਰ ਵੀ (ਚਲੇ) ਗਏ। ਸਾਲਾ, ਸਾਲੀ, ਸਸੁ, ਸਹੁਰਾ, (ਸਸੁਰਾਰ) ਸਹੁਰੇ ਦਾ ਪਿੰਡ, ਸਾਲੇਹਾਰ, ਭਰਜਾਈ ਤੇ ਆਪਣੀ ਵਜਾਹੀ ਹੋਈ (ਇਸਤ੍ਰੀ) (ਚਕ੍ਰ) ਚਤੁਰਫਾ ਵੇਦੀ ਦੇ ਫਿਰ ਗਏ (ਪਰਕਰਮਾ ਲੈ ਕੇ ਚਲੇ ਗਏ)। (ਅਥਵਾ (ਨਿਰਵੇਦ) ਵੈਰਾਗ ਦੇ ਚਕ੍ਰ ਤੇ ਚੜ ਗਏ) ਕਾਰਣਾਂ ਨੂੰ ਕਰਨ ਵਾਲੇ, (ਧਾਰਣ) ਨਿਯਮ ਨੂੰ ਧਾਰਨ ਵਾਲੇ ਸ੍ਰੀ ਸਤਿਗੁਰੂ ਸ੍ਰੀ ਚੰਦ੍ਰ ਜੀ ਮਹਾਰਾਜ ਜੀ ਦੀ ਧੂਣੀ ਵਿਚ (ਦਾਰ) ਲਕੜ ਰੂਪ ਹੋ ਕੇ ਪੈ ਗਏ ਹਨ (ਭਾਵ—ਸਾਰਿਆਂ ਦਾ ਮੋਹ ਟੁਟ ਗਿਆ ਹੈ) ।੪੯।

**ਕਬਿੱਤ :**

ਜਾਤ ਜਰੀ, ਪਾਤ ਜਰੀ, ਜੀਵਨ ਕੀ ਘਾਤ ਜਰੀ, ਸ੍ਵਰਗ ਨਰਕ ਧਾਮ ਕਾਮਨਾਂ ਹੂੰ ਜਾਰ ਦੀ ॥
ਕਾਮ ਜਰਾ, ਕ੍ਰੋਧ ਜਰਾ, ਲੋਭ ਮੋਹ ਛੋਭ ਜਰਾ, ਤਰਕ ਸਚੋਭ ਜਰਾ, ਫੂਕ ਫੂਕ ਮਾਰ ਦੀ ॥
ਆਸ ਜਰੀ, ਤਰਾਸ ਜਰੀ, ਦੇਵਨ ਕੀ ਪਰਾਸ ਜਰੀ, ਯਮਰਾਟ ਪਾਸ ਜਰੀ, ਚਿਮਟੇ ਸੋਂ ਝਾਰ ਦੀ ॥
ਕਾਯ ਜਰੀ, ਮਾਯ ਜਰੀ ਆਯ ਅਰੁ ਜਾਯ ਜਰੀ, ਸਤਿਗੁਰੂ ਸ੍ਰੀਚੰਦਰ ਧੂਣੇ ਦਾਰ ਬਾਰ ਦੀ ॥੫੦॥

**ਭਾਵਾਰਥ :**

ਜਾਤਿ ਸੜ ਗਈ, ਪਾਤਿ ਸੜ ਗਈ, ਜੀਵਨਾਂ ਨੂੰ ਮਾਰਨਾ ਸੜ ਗਿਆ, ਸ੍ਵਰਗਾਂ ਨਰਕਾਂ ਤੇ ਘਰਾਂ ਦੀ ਚਾਹ ਵੀ (ਸ੍ਰੀ ਗੁਰੂ ਸ੍ਰੀਚੰਦ੍ਰ ਜੀ ਦੇ ਧੂਣੇ ਨੇ) ਸਾੜ ਦਿਤੀ ਹੈ। ਕਾਮਦੇਵ ਸੜ ਗਿਆ, ਕ੍ਰੋਧ ਸੜ ਗਿਆ, ਲੋਭ ਮੋਹ ਤੇ (ਛੋਭ) ਈਰਖਾ ਸੜ ਗਈ, ਚੋਭ ਸਮੇਤ ਤਰਕ ਸੜਿਆ (ਸ੍ਰੀ ਮਹਾਰਾਜ ਸ੍ਰੀਚੰਦ੍ਰ ਜੀ ਨੇ) (ਫੂਕ) ਉਪਦੇਸ਼ ਰੂਪ ਫੂਕ ਮਾਰ ਦਿਤੀ ਹੈ। ਆਸ਼ਾ ਸੜ ਗਈ, ਤ੍ਰਿਸ਼ਨਾ ਸੜ ਗਈ, ਦੇਵਤਿਆਂ ਦੀ ਇਛਿਆ ਸੜ ਗਈ, ਧਰਮ ਰਾਜ ਦੀ ਫਾਹੀ ਸੜ ਗਈ (ਮਹਾਰਾਜ ਸ੍ਰੀਚੰਦ੍ਰ ਜੀ ਨੇ ਆਪਣੇ ਚਿਮਟੇ ਨਾਲ ਇਹ ਧੂਣੇ ਦੀ ਲਕੜੀ) ਝਾੜ ਦਿਤੀ ਹੈ। (ਕਾਯਾ) ਦੇਹ ਸੜ ਗਈ, (ਮਾਯਾ) ਛਲ (ਕਪਟ) ਸੜ ਗਿਆ ਅਤੇ ਜਨਮ ਅਤੇ ਮਰਨਾ ਵੀ ਸੜ ਗਿਆ (ਇਹ ਸਭਿ) (ਦਾਰ) ਲਕੜੀਆਂ (ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਦੇ) ਧੂਣੇ ਨੇ ਬਾਲ ਦਿੱਤੀਆਂ ਹਨ ।੫੦।

**ਕਬਿੱਤ :**

ਕਾਮਨਾ ਵੈਕੁੰਠ ਜਰੀ, ਨਾਮਨੋਤਕੰਠ ਜਰੀ, ਹਿਰਦੈ ਕੀ ਗੰ੍ਥ ਜਸੋਂ ਮੰਜਿਸਟ ਗੰਠ ਜਾਰ ਦੀ ॥
ਬ੍ਰਹਮ ਪੁਰੀ, ਧ੍ਰਵ ਪੁਰੀ, ਦ੍ਵਾਰਿਕਾ, ਸੁਦਾਮਾ ਪੁਰੀ, ਯੋਗ ਪੁਰੀ, ਭੋਗ ਪੁਰੀ, ਰੋਗ ਪੁਰੀ ਠਾਰ ਦੀ ॥
ਨੈਨ ਪੁਰ, ਬੈਨ ਪੁਰ, ਸੈਨ ਪੁਰ, ਚੈਨ ਪੁਰ, ਕਾਨ ਪੁਰ, ਘ੍ਰਾਨ ਪੁਰ, ਤੂਲ ਜਸੋਂ ਅੰਗਾਰ ਦੀ ॥
ਮਧੁ ਪੁਰ, ਮਨ ਪੁਰ, ਧਨ ਪੁਰ, ਤਨ ਪੁਰ, ਗੁਰੂ ਸ੍ਰੀਚੰਦਰ ਧੂਨੇ ਦਾਰ ਭਾਰ ਬਾਰ ਦੀ ॥੫੧॥

**ਭਾਵਾਰਥ :**

ਵੈਕੁੰਠ ਦੀ ਚਾਹ ਸੜ ਗਈ, (ਨਾਮਨ) ਪ੍ਰਸਿੱਧੀ ਦੀ (ਉਤਕੰਠ) ਚਾਹ ਸੜ ਗਈ, ਦਿਲ ਦੀ ਗੰਢ ਤਾਂ ਮਜੀਠ ਦੀ ਗੰਢ ਵਾਂਗੂ (ਚਿਮਟੇ ਨਾਲ ਠੋਰ ਠੋਰ ਕੇ) ਸਾੜ ਦਿੱਤੀ ਹੈ। ਬ੍ਰਹਮਾ ਦੀ ਨਗਰੀ, ਧ੍ਰਅ ਦੀ ਨਗਰੀ, ਦ੍ਵਾਰਿਕਾਂ, (ਸੁਦਾਮਾ ਪੁਰੀ) ਪੋਰ ਬੰਦਰ, ਯੋਗ ਦੀ ਨਗਰੀ, ਭੋਗ ਪੁਰ ਤੇ ਰੋਗ ਦੀ ਨਗਰੀ (ਦੇਹ) ਵੀ (ਠਾਰ) ਠੰਢੀ ਕਰ ਦਿੱਤੀ। ਨੇਤ੍ਰ ਵਿਸ਼ਯ ਪੁਰ, ਸਿਹਜਾਂ ਵਿਸ਼ਯ ਪੁਰ, (ਚੈਨ) ਸ਼ਾਂਤਿ ਵਿਸ਼ਯ ਪੁਰ, ਕੰਨਾ ਦੀ (ਪੁਰੀ) ਗੋਲਕ ਤੇ ਨਾਸਾਂ ਦੀ ਗੋਲਕ ਜਿਵੇਂ ਅੱਗ ਦੇ ਅੰਗਾਰਾਂ ਵਿਚ ਰੂੰ ਦਿੱਤਾ ਜਾਂਦਾ ਹੈ (ਇਸ ਤਰ੍ਹਾਂ ਸਾੜ ਦਿੱਤੀਆਂ)। (ਮਧੁ) ਮਿਠਾਸ ਦੀ ਪੁਰੀ, ਮਨੋਰਾਜ, ਧਨ ਉਨਮਾਦ ਤੇ ਤਨ ਮਾਨਸਾ ਰੂਪ ਲਕੜੀਆਂ ਦੇ ਭਾਰ ਸ੍ਰੀ ਗੁਰੂ ਸ੍ਰੀਚੰਦ੍ਰ ਜੀ ਨੇ ਧੂਣੇਂ ਵਿਚ ਬਾਲ ਦਿੱਤੇ ਹਨ ।੫੧।

**ਕਬਿੱਤ :**

ਅੰਬਰ ਪਟੰਬਰ ਬਾਘੰਬਰ ਮ੍ਰਿਗੰਬਰ, ਪਸ਼ਮੰਬਰ ਨਾਨਾ ਰੰਗ ਲੀਰ ਲੀਰ ਫਾਰ ਦੀ ॥
ਹਾਟ ਜਾਰੀ, ਪਾਟ ਜਾਰੋ, ਰਾਜ ਪਾਟ ਠਾਟ ਜਾਰੋ, ਵੇਦੀ ਵੰਸ਼ਰਾਟ ਜਾਰੋ, ਪਾਟਨ ਉਪਾਰ ਦੀ ॥
ਵੈਤਰਣਿ ਘਾਟ ਜਾਰੋ, ਸੂਰ ਸੁਤ ਬਾਟ ਜਾਰੋ, ਜਨਮ ਮਰਨ ਕਾਟ ਜਾਰੋ, ਖਾਟ, ਖਾਟ ਗਾਰਦੀ ॥
ਕੰਧੁ ਜਾਰੋ, ਬੰਧੁ ਜਾਰੋ, ਅੰਧ ਸਨਬੰਧ ਜਾਰੋ, ਸ਼ੰਭੁ ਸ੍ਰੀਚੰਦ੍ਰ ਮਨਿ ਮੰਦਿਰ ਧੂਨੀ ਬਾਰ ਦੀ ॥੫੨॥

**ਭਾਵਾਰਥ :**

(ਸ੍ਰੀ ਗੁਰੂ ਸ੍ਰੀਚੰਦ੍ਰ ਭਗਵਾਨ ਜੀ ਨੇ) ਵਸਤ੍ਰ, ਰੇਸ਼ਮੀ ਕਪੜੇ, ਸ਼ੇਰ ਦੀਆਂ ਖੱਲਾਂ, ਮ੍ਰਿਗ ਚਰਮਾਂ ਤੇ ਪਸ਼ਮੀਨੇ ਦੇ ਰੰਗੀਨ ਕਪੜਿਆਂ ਦੀ ਲੀਰ ਲੀਰ ਪਾੜ (ਕੇ ਗਯਾਨ ਰੂਪ ਅਗ ਦੀ ਧੂਣੀ ਵਿਚ ਸਾੜ) ਦਿਤੀ। ਦੁਕਾਨ ਸਾੜ ਦਿਤੀ, ਬਾਜਾਰ ਸਾੜਿਆ, ਰਾਜ ਸਿੰਘਾਸਨ ਦਾ ਠਾਟ ਸਾੜਿਆ, ਵੇਦੀਵੰਸ਼ ਦਾ ਰਾਜਜ (ਠਾਟ) ਸਾੜਿਆ ਤੇ (ਪਾਟਨ) ਨਗਰੀ (ਰਾਜਧਾਨੀ) ਵੀ ਪੁਟ (ਕੇ ਸਾੜ) ਦਿਤੀ। (ਵੈਤਰਣਿ) ਯਮ ਮਾਰਗ ਦੀ ਨਦੀ ਦਾ ਘਾਟ ਸਾੜਿਆ, (ਸੂਰ ਸੁਤ) ਯਮ ਦਾ (ਬਾਟ) ਰਾਹ ਸਾੜਿਆ, ਜਨਮ ਮਰਨ ਨੂੰ ਕਟ ਕੇ ਸਾੜਿਆ, (ਖਾਟ) ਕਮਾਈ ਰੂਪ (ਖਾਟ) ਮੰਜੀ ਵੀ ਗਾਲ (ਸਾੜ) ਦਿੱਤੀ। ਸ਼ਰੀਰ ਸਾੜਿਆ, ਬੰਧਨ (ਅਥਵਾ ਭਾਈ) ਸਾੜਿਆ, (ਅੰਧ) ਪਾਣੀ (ਭਾਵ-ਕਾਮਦੇਵ) ਦਾ ਸੰਬੰਧ ਸਾੜਿਆ, ਸ੍ਰੀ ਸਤਿਗੁਰੂ ਸ੍ਰੀ ਚੰਦ੍ਰ ਜੀ ਨੇ (ਮਨਿ ਮੰਦਿਰ) ਹਿਰਦਯ ਵਿਚ (ਸ਼ੰਭੁ) ਕਲਯਾਣ ਰੂਪ ਧੂਣੀ ਜਗਾ ਦਿੱਤੀ ਹੈ। ੫੨।

**ਕਬਿੱਤ :**

ਨਿੰਦ ਬਾਰੀ, ਚਿੰਦ ਬਾਰੀ, ਈਰਖਾ ਸਦ੍ਵੇਸ਼ ਬਾਰੀ, ਗੁਰੂ ਸ੍ਰੀ ਚੰਦਰ ਧੂਣਾ ਬ੍ਰਹਮ ਅਗਨਿ ਬਾਰਿਯੋ ॥
ਅਨਵਯਵਸਥਿਤ ਸ੍ਰੁਤਿਯਨ ਮੇਲ ਕੈ ਮਥੀ, ਪਾਹਨ ਯੁਗਮ ਨਨ੍ਹ ਨਚ ਮਧਯ ਪਾਰਿਯੋ ॥
ਘ੍ਰਿਤ ਸਨੇਹ, ਦੈਵੀ ਸੰਪਦਾ ਸਮਗ੍ਰੀ ਸੰਗ੍ਰਹਿ, ਚਿਮਟਾ ਤਰਕ ਲੈ ਵਿਕਾਰਾਂਗਾਰ ਝਾਰਿਯੋ ॥
ਧੂਨਿ ਊਚ ਧੂਮ ਸ੍ਰੁਨਯ ਵਯਪ ਮਗ ਧਯੋ ਜਾਇ, ਚਿਦ ਭਾਨੁ ਜ੍ਵਾਲਾ ਜ੍ਵਲਿਤ ਭ੍ਰਮ ਤਮ ਹਾਰਿਯੋ ।੫੩।

**ਭਾਵਾਰਥ :**

ਨਿੰਦਜਾ ਸਾੜੀ, ਚਿੰਤਾ ਸਾੜੀ, ਸਹਿਤ ਦ੍ਵੈਸ਼ ਦੇ ਈਰਖਾ ਸਾੜੀ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਨੇ ਬ੍ਰਹਮ ਰੂਪ ਅਗਨਿ ਦਾ ਧੂਣਾ ਬਾਲਿਆ ਹੈ। (ਵੇਦਾਂ ਦੀਆਂ) ਬੇ (ਵਜਵਸਥਾ) ਤਰੀਕੇ ਦੀਆਂ ਸ੍ਰੁਤੀਆਂ ਨੂੰ ਮਿਲਾ ਕੇ (ਮਥੀ) ਰਿੜਕ ਕੇ (ਕਢੀ ਹੋਈ ਇਹ ਅੱਗ ਹੈ) (ਨਨੂ ਨਚ) ਸੁਆਲ ਤੇ ਜਵਾਬ ਰੂਪ ਦੋ ਪਥਰ ਹਨ ਜਿਨ੍ਹਾਂ ਵਿਚ ਸ੍ਰੁਤੀਆਂ ਨੂੰ ਰੱਖਿਆ ਗਿਆ। (ਸਨੇਹ) ਪ੍ਰੇਮ ਰੂਪ ਘਿਓ, ਦੈਵੀ ਗੁਣਾਂ ਦੀ ਸੰਪਦਾ ਰੂਪ (ਹਵਨ) ਸਮੱਗ੍ਰੀ ਇਕਤ੍ਰ ਕੀਤੀ, ਤਰਕ ਰੂਪ ਚਿਮਟਾ ਲੈ ਕੇ ਵਿਕਾਰ ਰੂਪ ਅੰਗਾਰ ਨੂੰ ਝਾੜਿਆ (ਤਾਂ ਅਗਨਿ ਤੇਜ਼ ਹੋ ਗਈ ਹੈ)। (ਵੇਦ ਦੀ) ਉਚੀ ਧੁਨੀ ਰੂਪ ਧੂੰਆਂ ਨਿਕਲਿਆ ਜੋ (ਵਜਪ) ਵਜਾਪਕ (ਬ੍ਰਹਮ) ਰੂਪ (ਸ਼ੂਨ੍ਯ) ਆਕਾਸ਼ ਦੇ ਰਾਹ ਜਾ ਧਸਿਆ ਹੈ, ਚੇਤਨ ਦੀ (ਭਾਨੁ) ਪ੍ਰਤੀਤਿ ਰੂਪ ਲਾਟ (ਜ੍ਵਲਿਤ) ਬਲਦੀ ਹੈ –(ਜਿਸ ਨਾਲ) ਭ੍ਰਮ ਰੂਪ ਅੰਧਕਾਰ ਵੀ (ਹਾਰਿਯੋ) ਭੱਜ ਗਿਆ ਹੈ।੫੩।

**ਕਬਿੱਤ :**

ਕਰੁਣਾ—ਨਿਧਾਨ, ਕ੍ਰਿਪਾ—ਧਾਮ, ਕਰੁਣਾਯਤਨ, ਸਤਿਗੁਰੂ ਸ੍ਰੀਚੰਦ੍ਰ ਨਿਆਸਰੇਨ ਆਸਰਾ ॥
ਬੋਹਿਥ ਮੰਜ ਧਾਰ ਛਿਦ੍ਰ ਨਾਰ ਧਾਰ ਛੂਟੇ ਰੌ, ਪਤਵਾਰ ਦੂਰ ਕਰਣਧਾਰ ਤਜ੍ਯਾਗਜੋ ਪਾਸਰਾ ॥
ਬੰਸ ਬਹਜੋ, ਚਾਂਪ ਕਰ ਕਾਂਪ ਕਾਂਪ ਵਾਹਿ ਧਯੋ, ਨਾਵ ਤੇ ਉਤਰ ਪਰੇ ਪੈਰ ਜਾਨੈ ਖਾਸਰਾ ॥
ਪਾਰ ਲਾਓ, ਪੈਜ ਰਾਖ, ਸੁਨਿ ਹੋ ਪੁਕਾਰ ਦੁਖ, ਦਾਸ ਤੇਰੇ ਦਾਸਨ ਕੇ ਦਾਸਨ ਕੋ ਦਾਸਰਾ ॥੫੪॥

**ਭਾਵਾਰਥ :**

ਮਿਹਰ ਦਾ ਖ਼ਜਾਨਾ, ਕ੍ਰਿਪਾ ਦਾ ਘਰ, ਦਯਾ ਦੇ (ਆਯਤਨ) ਨਿਵਾਸ ਰੂਪ ਸ੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਜੋ ਨਿਆਸਰਿਆਂ ਦਾ ਆਸਰਾ ਹਨ। (ਮੇਰਾ ਮਨ ਰੂਪ) ਜਹਾਜ਼ ਮੰਝ ਧਾਰ ਵਿਚ (ਰੁੜ੍ਹਿਆ ਜਾਂਦਾ ਹੈ) ਛਿਦ੍ਰਾਂ ਵਿਚੋਂ (ਨਾਰ) ਪਾਣੀ ਦੀਆਂ ਧਾਰਾਂ ਦੇ (ਰੌ) ਪ੍ਰਵਾਹ ਛੁਟੇ ਹੋਏ ਹਨ, (ਪਤਵਾਰ) ਜਹਾਜ਼ ਦਾ ਪੱਖਾ ਵੀ ਦੂਰ ਹੋ ਗਿਆ ਹੈ ਅਤੇ (ਕਰਣਧਾਰ) ਮਲਾਹ ਨੇ ਵੀ ਪਾਸ ਛਡ ਦਿਤਾ ਹੈ। (ਬੰਸ) ਵੰਝ ਛੁਟ ਗਿਆ, ਹੱਥਾਂ ਦੇ ਬਹੁਤੇ ਕੰਬ ਜਾਣ ਨਾਲ (ਚਾਪ) ਚੱਪੂ ਵੀ (ਵਾਹਿ) ਪ੍ਰਵਾਹ ਵਿਚ ਰੁੜ੍ਹ ਗਿਆ ਹੈ, ਜਿਹੜੇ ਖ਼ਾਸ ਤਰਨਾ ਜਾਣਦੇ ਸਨ (ਉਹ ਸਾਥ ਛਡ ਕੇ) ਬੇੜੀ ਤੋਂ (ਟੁਟੀ ਹੋਈ ਤੇ ਰੁੜ੍ਹੀ ਜਾਂਦੀ ਵੇਖ ਕੇ) ਉਤਰ ਪਏ ਹਨ। (ਹੇ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਜੀ) (ਪੈਜ) ਪ੍ਰਤਗਜ੍ਯਾ (ਸੇਵਕ ਪਾਰ ਉਤਾਰਨ ਦੀ) ਰਖ ਕੇ ਪਾਰ ਲਾਓ, (ਇਸ ਗ਼ਰੀਬ ਦੇ) ਦੁੱਖ ਦੀ ਪੁਕਾਰ ਸੁਣੋ, ਮੈਂ (ਹਰਿਨਾਮਦਾਸ) ਤੇਰੇ ਦਾਸਾਂ ਦੇ ਦਾਸਾਂ ਦੇ ਦਾਸਾਂ ਦਾ ਦਾਸ ਹਾਂ।੫੪।

**ਕਬਿੱਤ :**

ਜਗ-ਬੰਦ, ਹਰਿ ਫੰਧ, ਭਗਵਾਨ ਸ੍ਰੀ ਚੰਦਰ, ਏਕਲੋ ਘਨੋ ਹੈ ਬਨ, ਮਾਨਸ ਨਿਰਾਸਰਾ ॥
ਤਾਲਨ ਤਮਾਲਨ ਵਿਸਾਲਨ ਸੁ ਢਾਪਯੋ ਰਵਿ, ਪਾਵਸੀ ਅਮਾਵਸ ਨਿਸਾ ਨ ਬੂਝ ਪਾਸਰਾ ॥
ਮੱਤ ਗਜ ਝੁੰਡ ਮੋਹਿ ਪੇਖ ਆਏ ਘਾਤ ਹੇਤ, ਅਧੋ ਉਧ ਤਰੁ ਜਲ ਗਯੋ ਭਰਵਾਸਰਾ ॥
ਹਾਇ ਦੱਯਾ ! ਹਾਇ ਮੱਯਾ ! ਹਾਇ ਭੱਯਾ ! ਕੋਊ ਨਾਹਿ, ਕੌਨ ਸੁਨਿ ਭੁਜਾ ਗਹਿ ਨਜ੍ਯਾਸਰੇ ਦੈ ਆਸਰਾ।੫੫।

**ਭਾਵਾਰਥ :**

ਜਗਤ ਦੇ ਪੂਜਜ, ਬੰਧਨ ਨਾਸ਼ ਕਰਨ ਵਾਲੇ ਸ੍ਰੀ ਭਗਵਾਨ ਸ੍ਰੀਚੰਦ੍ਰ ਜੀ (ਇਹ ਸੰਸਾਰੀ ਚਿੰਤਾ ਰੂਪ) ਸੰਘਣਾ ਜੰਗਲ ਹੈ (ਜਿਸ ਵਿਚ) ਮੇਰਾ (ਕਵਿ ਦਾ) ਮਨ ਨਿਰਾਸਰਾ ਹੈ। ਤਾੜ ਬ੍ਰਿਛਾਂ, ਵਡੇ ਤਮਾਲ ਬ੍ਰਿਛਾਂ, (ਰੂਪ ਉਤਰਾ ਚੜ੍ਹਾ) ਨੇ (ਉਮੀਦ ਰੂਪ) ਸੂਰਜ ਢੱਕਿਆ ਹੋਇਆ ਹੈ, (ਨਿਰਾਸਤਾ ਰੂਪ) ਵਰਸਾਤੀ ਮੱਸਯਾ ਦੀ (ਮਹਾ ਕਾਲੀ) ਰਾਤ ਹੈ (ਜਿਸ ਨਾਲ) ਪਾਸ ਦੀ ਵੀ ਸੂਝ ਨਹੀਂ ਪੈਂਦੀ। (ਦੁੱਖਾਂ ਰੂਪ) ਮਸਤ ਹਾਥੀਆਂ ਦਾ ਝੁੰਡ ਮੈਨੂੰ ਵੇਖ ਕੇ ਮਾਰਨ ਲਈ ਆ ਗਿਆ ਹੈ, ਹੇਠਾਂ, ਉੱਤੇ, ਬ੍ਰਿਛ ਅਤੇ ਪਾਣੀ

ਦਾ ਵੀ ਭਰਵਾਸਾ ਚਲਾ ਗਿਆ ਹੈ। ਹੇ ਪ੍ਰੇਰਕ (ਰੂਪ ਸ੍ਰੀ ਗੁਰੂ ਜੀ) ! ਹੇ ਮਾਤਾ (ਰੂਪ ਸ੍ਰੀ ਗੁਰੂ ਜੀ) ! ਹੇ ਭ੍ਰਾਤਾ (ਰੂਪ ਸ੍ਰੀ ਗੁਰੂ ਸ੍ਰੀ ਚੰਦ੍ਰ ਜੀ) ! (ਤੈਥੋਂ ਬਿਨਾਂ) ਕੋਈ ਨਹੀਂ ਹੈ, ਹੋਰ) ਕੌਣ ਸੁਣਿ ਕੇ ਬਾਂਹ ਪਕੜੇਗਾ ਤੇ ਨਿਆਸਰੇ ਨੂੰ ਆਸਰਾ ਦੇਵੇਗਾ ॥੫੫॥

**ਕਬਿੱਤ :**

ਕਾਹੂੰ ਮੀਤਿ ਹੀਤਿ ਪ੍ਰੀਤਿ, ਕਾਹੂੰ ਧਨ ਨਿਜੈ ਚੀਤ, ਕਾਹੂੰ ਸਾਕ ਸਨਬੰਧ ਬੰਧੁਪ ਵਿਸਾਸਰਾ ॥
ਕਾਹੂੰ ਮਾਲ ਲਾਲ ਮੋਤੀ, ਕਾਹੂੰ ਹੇਮ ਰੂਪ ਜਜੋਤੀ, ਕਾਹੂੰ ਤਨ ਦਜੁਤਿ ਦਜੋਤੀ, ਹੇਰ ਹਿਰੈ ਪਾਸਰਾ ॥
ਕਾਹੂੰ ਭੂਮਿ ਅਧਿਕਾਈ, ਕਾਹੂੰ ਭੂਮਿ ਪ੍ਰਭਾ ਗਾਈ, ਕਾਹੂੰ ਉਸ਼ਟ ਮਹਿਖਾਈ, ਕਾਹੂੰ ਦਾਸੀ ਦਾਸਰਾ ॥
ਸਾਂਈਂ ਸਾਹਿਬ ਸੁਜਾਨ ਭਗਵਾਨ ਸ਼੍ਰੀਚੰਦ੍ਰ, ਈਤ ਊਤ ਲੋਕਾਲੋਕ ਹਿਕੋ ਤੈਂਡੋ ਆਸਰਾ ।੫੬॥

**ਭਾਵਾਰਥ :**

ਕਿਸੇ ਨੂੰ ਹਿਤੂ ਮਿਤ੍ਰਾਂ ਦੀ ਪ੍ਰੀਤਿ (ਤੇ ਭਰੋਸਾ) ਹੈ, ਕਿਸੇ ਦੇ ਚਿਤ ਵਿਚ ਆਪਣੇ ਧਨ ਦਾ ਭਰੋਸਾ ਹੈ, ਕਿਸੇ ਨੂੰ ਸਾਕਾਂ ਸਨਬੰਧੀਆਂ ਤੇ (ਬੰਧੁਪ) ਭਾਈਆਂ ਦਾ ਭਰੋਸਾ ਹੈ। ਕਿਸੇ ਨੂੰ ਲਾਲ ਤੇ ਮੋਤੀ ਆਦਿਕ (ਮਾਲ) ਪਦਾਰਥਾਂ ਦਾ, ਕਿਸੇ ਨੂੰ ਸੋਨੇ ਤੇ (ਜਜੋਤਿ) ਚਮਕਦਾਰ ਚਾਂਦੀ ਦਾ, ਕਿਸੇ ਨੂੰ ਸਰੀਰ ਦੇ (ਦਜੋਤੀ) ਪ੍ਰਗਟ (ਦਜੁਤਿ) ਸ਼ਕਲ ਦਾ, ਜਿਸ ਨੂੰ ਵੇਖ ਕੇ ਆਸਪਾਸ ਵਾਲੇ ਮੋਹਤ ਹੋ ਜਾਂਦੇ ਹਨ (ਭਰੋਸਾ ਹੈ)। ਕਿਸੇ ਨੂੰ ਬਹੁਤੀ ਜ਼ਮੀਨ ਦਾ, ਕਿਸੇ ਨੂੰ (ਕਿ ਮੇਰੀ) ਸੋਭਾ ਭੂਮਿ ਗੌਂਦੇ ਹਨ ਦਾ, ਕਿਸੇ ਨੂੰ ਊਠਾਂ ਤੇ ਮਹੀਂਆਂ ਦਾ ਤੇ ਕਿਸੇ ਨੂੰ ਦਾਸੀ ਦਾਸਾਂ ਦਾ। ਹੇ ਸੁਆਮੀ, ਸਾਹਿਬ, ਅੰਤਰਜਾਮੀ, ਭਗਵਾਨ ਸ਼੍ਰੀਚੰਦ੍ਰ ਜੀ ! (ਮੈਨੂੰ ਤਾਂ) ਏਥੇ ਓਥੇ ਲੋਕ ਪਰਲੋਕ ਵਿਚ ਇਕੋ ਤੇਰਾ ਹੀ ਆਸਰਾ ਹੈ ।੫੫।

**ਕਬਿੱਤ :**

ਕਾਹੂੰ ਊਚ ਮਹਿਲ ਅਟਾਰੀ ਚੂਨੇ ਗਜ ਗੱਚ, ਗਿਲਮ ਗਲੀਚੇ ਉਪਧਾਨ ਸ੍ਵੇਤ ਖਾਸ ਰਾ ॥
ਆਈਨੇ ਆਦਮ ਕਦ, ਛਬਿ ਪ੍ਰਯੰਕ ਬਿਸਦ, ਨਗਨ ਗ਼ੁਲਾਮ ਅੰਗ ਅਨੰਗ ਨਿਵਾਸ ਰਾ ॥
ਕਾਹੂੰ ਰਸ ਰੰਗ ਲਾਲ ਹਰੀ ਸੰਗਤਰੀ ਭਰੀ, ਪਯਾਲੇ ਸੌਂ ਸੁਰਾਹੀ ਪਰੀ, ਬਰੀ ਭੂਨਿ ਮਾਸ ਰਾ ॥
ਮੀਰ ਮੈਂਡੇ, ਪੀਰ ਮੈਂਡੇ, ਭਗਵਾਨ ਸ਼੍ਰੀਚੰਦ੍ਰ, ਈਤ ਊਤ ਲੋਕਾਲੋਕ ਹਿੱਕੋ ਤੈਂਡੋ ਆਸਰਾ ।੫੭॥

**ਭਾਵਾਰਥ :**

ਕਿਸੇ ਨੂੰ ਉਚੇ ਮਹਲ ਅਟਾਰੀਆਂ ਜੋ ਚੂਨੇ ਗਜ ਹੋਈਆਂ ਤੇ (ਗਚ) ਪੱਕੀਆਂ ਹਨ ਗਿਲਮਾ ਗਲੀਚੇ ਤੇ ਖ਼ਾਸ ਸਫੈਦ (ਉਪਧਾਨ) ਸਰਹਾਣੇ। (ਕਿਸੇ ਨੂੰ) ਆਦਮ ਕੱਦੇ ਸ਼ੀਸ਼ੇ ਤੇ (ਬਿਸਦ) ਚਿੱਟੇ ਪਲੰਗਾਂ ਦੀ ਸੋਭਾ, ਗ਼ੁਲਾਮਾਂ ਦੇ ਨੰਗੇ ਸ਼ਰੀਰ ਜਿਹੜੇ ਕਾਮਦੇਵ ਦਾ ਸਥਾਨ ਹਨ। ਕਿਸੇ ਨੂੰ ਲਾਲ, ਹਰੀ, ਸੰਗਤਰੀ ਰੰਗ ਦੀਆਂ ਭਰੀਆਂ ਹੋਈਆਂ (ਸੁਰਾਹੀ) ਸ਼ਰਾਬ ਦੀਆਂ ਬੋਤਲਾਂ ਪਿਆਲਿਆਂ ਨਾਲ ਪਈਆਂ ਹੋਈਆਂ ਅਤੇ ਭੁੰਨੇ ਮਾਸ ਦੀਆਂ (ਬਰੀ) ਪਕੌੜੀਆਂ ਦਾ ਰਸ ਹੈ। ਹੇ ਭਗਵਾਨ ਸ਼੍ਰੀਚੰਦ੍ਰ ਜੀ ! ਮੇਰੇ ਬਾਦਸ਼ਾਹ (ਵੀ ਤੁਸੀਂ), ਮੇਰੇ (ਪੀਰ) ਗੁਰੂ (ਵੀ ਤੁਸੀਂ), ਏਥੇ ਓਥੇ ਲੋਕ ਪਰਲੋਕ ਵਿਚ ਇਕੋ ਤੇਰਾ ਹੀ ਆਸਰਾ ਹੈ ।੫੭॥

**ਕਬਿੱਤ :**

ਕਾਹੂੰ ਵਕਤਵਜ ਨੀਕੋ, ਰਸਨਾ ਰਸਵਜ ਨੀਕੋ, ਕਾਹੂੰ ਕਰਮ ਚੱਥ ਨੀਕੋ, ਕਾਹੂੰ ਸਿੱਖ ਪਾਸਰਾ ॥
ਕਾਹੂੰ ਸੁਪ੍ਰਭਾਵ ਨੀਕੋ, ਕਾਹੂੰ ਵਰਤਾਵ ਨੀਕੋ, ਕਾਹੂੰ ਹਾਵ ਭਾਵ ਨੀਕੋ, ਨਿਤਜ ਅਹਿਸਾਸ ਰਾ ॥
ਕਾਹੂੰ ਗਜਾਨ ਧਜਾਨ ਨੀਕੋ, ਪੂਜਨਵਿਧਾਨ ਨੀਕੋ, ਸ਼੍ਰੁਤਿ-ਪਰਮਾਨ ਨੀਕੋ, ਅਰਥ ਨ੍ਰਿਸਾਸਰਾ ॥
ਚਾਂਈਂ ਚਾਂਈਂ ਈਯਾ ਈਂ ਅਲਾਈਂ ਮੈਂਡੇ ਸਾਈਂ ਸਚੇ, ਭਗਵਾਨ ਸ਼੍ਰੀਚੰਦ੍ਰ ਤੈਂਡੋ ਮੂੰਜੋ ਆਸਾਰ ।੫੮॥

**ਭਾਵਾਰਥ :**

ਕਿਸੇ ਨੂੰ ਚੰਗੇ (ਵਕਤਵਜ) ਬੋਲਣ ਦਾ, (ਕਿਸੇ ਨੂੰ) ਰਸਨਾ ਦੇ ਚੰਗੇ ਰਸ ਭਾਵ ਦਾ, ਕਿਸੇ ਨੂੰ ਕਰਮਾਂ ਦੇ ਚੰਗੇ ਤਰੀਕੇ ਦਾ ਅਤੇ ਕਿਸੇ ਨੂੰ ਸਿਖਾਂ ਦੇ ਪਾਸ ਦਾ (ਭਰੋਸਾ ਹੈ)। ਕਿਸੇ ਨੂੰ ਚੰਗੇ ਪ੍ਰਭਾਵ ਦਾ, ਕਿਸੇ ਨੂੰ ਚੰਗੇ ਵਰਤਾਉ ਦਾ, ਕਿਸੇ ਨੂੰ ਚੰਗੀ (ਹਾਵਭਾਵ) ਐਕਟਿੰਗ ਨਾਲ ਨਾਚ ਦਾ ਅਹਿਸਾਸ ਹੈ। ਕਿਸੇ ਨੂੰ ਚੰਗੇ ਗਜਾਨ ਦਾ, (ਕਿਸੇ ਨੂੰ) ਪੂਜਾਂ ਦੇ ਚੰਗੇ ਤਰੀਕੇ ਦਾ, ਕਿਸੇ ਨੂੰ (ਸ੍ਰੁਤਿ)ਵੇਦ ਦੇ ਚੰਗੇ ਪ੍ਰਮਾਣ ਦਾ ਤੇ (ਕਿਸੇ ਨੂੰ) ਨਿਰਸੰਸੈ ਅਰਥ ਦਾ (ਭਰੋਸਾ ਹੈ)। ਮੈਂ (ਕਵਿ) ਚਾਂਦੀਂ ਚਾਂਦੀਂ ਇਹੋ ਹੀ (ਅਲਾਈਂ) ˜ ਕਹਿਦਾ ਹਾਂ ਕਿ ਹੇ ਮੇਰੇ ਸੱਚੇ ਸਾਂਈਂ ਭਗਵਾਨ ਸ੍ਰੀਚੰਦ੍ਰ ਜੀ ! ਮੈਨੂੰ ਤਾਂ ਤੇਰਾ ਹੀ ਆਸਰਾ ਹੈ।

**ਕਬਿੱਤ :**

**ਸੁਨੇ ਸੰਤ ਵਾਕਜ ਮਨ ਪਾਕ ਥਿਯੋ ਹਿੱਕਾ ਛਣ, ਜ਼ਾਲਨ ਕੂ ਡਿੱਸੀ ਢੂਕ ਵੇਵੇਂਮੁ ਵਿਲਾਸ ਰਾ॥**
**ਘਣੀ ਬੁੱਧਿ ਰੋਕ ਰੋਕ, ਬੇਠੋਂ ਵਣ ਜਿੱਭ ਟੋਕ, ਆਯੋ ਜਡੀਂ ਕ੍ਰੋਧ ˜ ਝੋਕ, ਕੂਕਰੀਂ ਤਮਾਸ ਰਾ॥**
**ਮੰਦਿਰ ਪ੍ਰਿਭੂ ਜੋ ਪਾਈਂ, ਮਾਂਈਂ ਡਾਈਂ ਹਲੀ ਝਾਂਈਂ, ਕਾਂਈਂ ਕਾਂਈਂ ਥੈ ਅਲਾਈਂ, ਲੋਭ ਖਣੀ ਮਾਸ ਰਾ॥**
**ਪਾਣ ਆਈਂ, ਮਾ ਬੁਧਾਈਂ, ਭਗਵਾਨ ਸ੍ਰੀ ਚੰਦ੍ਰ, ਪਾਜੇ ਪੇਰ ਸਾਂ ਵਲਾਈਂ, ਹਿੱਕੋ ਤੂੰ ਜੋ ਆਸਰਾ।੫੯।**

**ਭਾਵਾਰਥ :**

ਜਦੋਂ ਸੰਤਾਂ ਦੇ ਬਚਨ ਸੁਣੇ ਨੇ ਉਦੋਂ ਦਾ ਇਕ ਛਿਣ ਵਿਚ ਮਨ ਪਵਿੱਤ੍ਰ ਹੋ ਗਿਆ (ਸੰਤਾਂ ਦੇ ਵਾਕਜ ਕਿਸੇ ਪਾਸੇ ਰਹਿ ਗਏ ਜਦੋਂ ਫਿਰ) ਮੈਂ (ਜ਼ਾਲਨ) ਔਰਤਾਂ ਨੂੰ ਵੇਖਿਆ ਤਾਂ ਵਿਲਾਸ ਲਈ (ਢੂਕ) ਦੋੜ ਕੇ ਗਿਆ। ਬੁਧਿ ਨੂੰ ਬਹੁਤਾ ਰੋਕ ਰੋਕ ਅਤੇ (ਜਿੱਭ ਟੋਕ) ਮੋਨੀ ਹੋ ਕੇ ਜੰਗਲ ਵਿਚ ਬੈਠਾ ਹਾਂ, (ਜਡੀਂ) ਜਦੋਂ ਕ੍ਰੋਧ ਦਾ ˜ ਝੋਕਾ ਆਇਆ ਤਾਂ (ਸਭਿ ਕੁਝ) ਕੁਤਿਆਂ ਦਾ ਤਮਸ਼ਾ (ਲੜਾਈ ਝਗੜਾ ਅਥਵਾ—ਕਾਮਦੇਵ ਦਾ ਅਖਾੜਾ) ਬਣ ਗਿਆ। ਭਗਵਾਨ ਦਾ ਮੰਦਿਰ ਬਣਾਇਆ, ਉਸ ਵਿਚ ਦਾਈਆਂ ਮਾਈਆਂ ਦੀਆਂ (ਝਾਈਂ) ਮੂਰਤੀਆਂ (ਸ਼ਰੀਰ) (ਹਲੀ) ਤੁਰਨ ਫਿਰਨ (ਦਰਸ਼ਨ) ਨੂੰ ਆ ਗਈਆਂ ਉਹ ਕਾਂ ਕਾਂ ਬੋਲਣ ਲਗ ਪਈਆਂ (ਪਰ ਮੇਰਾ ਮਨ) ਲੋਭ ਦੇ ਮਾਸ ਨੂੰ ਚੁਕ ਕੇ ਲੈ ਗਿਆ (ਭਾਵ—ਲੋਭ 'ਚ ਲਗ ਕੇ ਕਾਂ ਕਾਂ ਵੀ ਸਹਾਰ ਲਈ)। ਹੇ ਭਗਵਾਨ ਸ੍ਰੀਚੰਦ੍ਰ ਜੀ ! (ਪਾਣ) ਆਪ ਆਓ, ਮੈਨੂੰ ਸਮਝਾਓ, (ਪਾਂਜੇ) ਆਪਣੇ ਚਰਨਾਂ ਦੇ ਪ੍ਰਤਾਪ ਨਾਲ ਮੋੜੋ (ਕਿਉਂਕਿ) ਮੈਨੂੰ ਇਕੋ ਤੇਰਾ ਹੀ ਆਸਰਾ ਹੈ।੫੯।

———

ਕਬਿੱਤ :

ਧਨ ਕਹਾਂ, ਧਾਨ ਕਹਾਂ, ਨਾਮ ਕਹਾਂ, ਧਾਮ ਕਹਾ, ਕਰਬੋ ਆਰਾਮ ਕਹਾਂ, ਆਰਾਮਨ-ਖ਼ਾਸ ਰਾ[1] ॥
ਦਾਰਾ[2] ਸੁਤ[3] ਮੀਤ ਕਹਾਂ, ਪ੍ਰੀਤਿਮਾਨ[4] ਗੀਤ ਕਹਾਂ, ਲੇਬਹਾਰ ਚੀਤ ਕਹਾਂ[5], ਦਿਲੀ ਧਿਰਵਾਸ-ਰਾ[6] ॥
ਮਨ ਕੀ ਉਮੰਗ ਕਹਾਂ, ਤੀਛਨ-ਤੁਰੰਗ[7] ਕਹਾਂ, ਮਸਤ ਮਤੰਗ[8] ਕਹਾਂ, ਪਰੇ ਯਮਪਾਸ ਰਾ[9] ॥
ਭਗਵਾਨ ਸ਼੍ਰੀਚੰਦਰ, ਸਾਂਈਂ ਆਈਂ ਦਾਂਈਂ-ਦਾਂਈਂ[10], ਘਿੰਨ ਹੋ ਬਚਾਈਂ[11] ਮੂੰਜੋ-ਹਿੱਕੋ-ਤੂੰਜੋ[12] ਆਸਰਾ ।੯੦।

ਤੋਰੇ ਹੀ ਪ੍ਰਤਾਪ ਕਰ ਸੀਸ ਪੈ ਛਤ੍ਰ ਝੂਲੇ, ਤੋਰੇ ਹੀ ਪ੍ਰਤਾਪ ਸੰਗ ਸ਼ਤ੍ਰਨ ਵਿਨਾਸ਼ ਰਾ ॥
ਤੋਰੇ ਹੀ ਪ੍ਰਤਾਪ ਸੰਗ ਮਹਾਰਾਜੇ ਪਾਵ ਪਰੈਂ, ਤੋਰੇ ਹੀ ਪ੍ਰਤਾਪ ਸੰਗ ਜਗ-ਪੂਰੇ ਆਸ[13] ਰਾ ॥
ਤੋਰੇ ਹੀ ਪ੍ਰਤਾਪ ਸੰਗ ਲੋਗ ਸਨਮਾਨ ਠਾਨੈ, ਤੋਰੇ ਹੀ ਪ੍ਰਤਾਪ ਸੰਗ ਭਨੈ ਅਰਦਾਸ[14] ਰਾ ॥
ਤੋਰੇ ਹੀ ਪ੍ਰਤਾਪ ਸੰਗ ਭਗਵਾਨ ਸ਼੍ਰੀਚੰਦਰ, ਲੋਕ ਪਰਲੋਕ ਸੁਖ, ਹਿੱਕੋ ਤੂੰਜੋ ਆਸਰਾ ।੯੧।

ਤੋਰੇ ਹੀ ਪ੍ਰਤਾਪ ਸੰਗ ਊਚੇ ਗੜ੍ਹ[15], ਊਚੀ ਧ੍ਵਜਾ, ਊਚੇ ਥਾਨ, ਊਚੀ ਗਾਦੀ, ਊਚੇ ਉਪਧਾਨ[16] ਹੈਂ ॥
ਤੋਰੇ ਹੀ ਪ੍ਰਤਾਪ ਸੰਗ ਪਾਨ-ਸੁ-ਕ੍ਰਿਪਾਨ-ਲੀਨ[17], ਤਾਨ ਕੈ ਕਮਾਨ ਬਾਨ ਸ਼ਤ੍ਰਨ-ਕੋ ਹਾਨ ਹੈਂ[18] ॥
ਤੋਰੇ ਹੀ ਪ੍ਰਤਾਪ ਸੰਗ ਛਹੂੰ ਰਿਤੁ ਛਕੇ ਭੂਪ, ਬਾਂਕੁਰੇ ਛਬੀਲੇ ਛੈਲ ਗੈਲ ਬਾਂਧੇ ਪਾਨ ਹੈਂ[19] ॥
ਅਥੱਪਨ ਥੱਪਨ ਸੁਹੱਪਨ ਕੇ ਰਾਜ ਰਾਜ[20], ਸਤਿਗੁਰੂ ਸ਼੍ਰੀਚੰਦਰ ਕਰੁਣਾ-ਨਿਧਾਨ ਹੈਂ ।੯੨।

ਤੋਰੇ ਹੀ ਪ੍ਰਤਾਪ ਸੰਗ ਊਚ ਮਹਲ ਚੂਨੇ ਗਜ, ਚੁਬਾਰੇ ਪੈ ਚੁਬਾਰੇ, ਅਟਾਰੀ ਪੈ ਅਟਾਰੀਆਂ ॥
ਤੋਰੇ ਹੀ ਪ੍ਰਤਾਪ ਸੰਗ ਪਵਨ ਬੇਗੀ ਤੁਰੰਗ, ਊਤਮ ਕੁਰੰਗ[21] ਸਮ ਕੂਦਤ ਕੁਦਾਰੀਆਂ ॥
ਤੋਰੇ ਹੀ ਪ੍ਰਤਾਪ ਸੰਗ ਮਸਤ ਮਤੰਗ ਝੂਲੈਂ, ਜ਼ਰੀਂਦਾਰ ਝੂਲੈਂ, ਹੌਦੇ ਸੁੰਦਰ ਅੰਬਾਰੀਆਂ ॥
ਭਗਵਾਨ ਸ਼੍ਰੀਚੰਦਰ ਤੋਰੇ ਹੀ ਪ੍ਰਤਾਪ ਸੰਗ, ਰੰਕਨ ਕੰਗਾਲਨ ਕੋ ਕਾਰੋਂ[22] ਕੀ ਸਵਾਰੀਆਂ ॥੯੩॥

ਜਾਨਤ ਜਹਾਨੈ ਜੋ ਦੀਵਾਨੈ ਸਿਰ ਖਾਕ ਛਾਨੈ[23], ਤੇਰੇ ਕਹਿ ਬਖਾਨੈ ਹੀ ਤੇ ਤਾਂ ਕੇ ਪਾਇ ਪੂਜੀਐਂ ॥
ਨੰਗੇ ਧੜੰਗੇ ਇਤ ਉਤ ਮਾਰਤ ਦੁੜੰਗੇ, ਮਹਾਂ ਅੜਬੰਗੇ ਤਾਂ ਸੋਂ-ਸੁਤ ਲੈਬੇ-ਲੁਝੀਐਂ ॥
ਚੰਗੇ ਚੰਗੇ ਧਨਪਤਿ ਮਾਨਪਤ੍ਰ ਜਿਨੈ ਮਿਲੈਂ, ਧੂਣੇ ਕੀ ਵਿਭੂਤਿ ਮਾਨੇ ਹਰੈ-ਮਰਜ਼-ਗੁਝੀਐਂ ॥
ਤੋਰੇ ਹੀ ਪ੍ਰਤਾਪ ਸੰਗ ਸਤਿਗੁਰੂ ਸ਼੍ਰੀਚੰਦਰ, ਮਹਾ ਮੂਢ ਬੂਢਨ ਤੇ ਗਨਿਤ-ਲੋਕ[26] ਬੂਝੀਐਂ ॥੯੪॥

---

1. ਖ਼ਾਸ (ਆਰਾਮਨ) ਬਾਗਾਂ ਦਾ । 2. ਇਸਤ੍ਰੀ । 3. ਪੁਤ੍ਰ । 4. ਪਿਆਰੇ । 5. ਚਿੱਤ ਨੂੰ ਚੁਰਾ ਲੈਣ ਵਾਲੇ । 6. ਦਿਲ ਦੇ ਭਰੋਸੇ ਵਾਲੇ । 7. ਤੇਜ਼ ਘੋੜੇ । 8. ਮਸਤ ਹਾਥੀ । 9. (ਸਾਰੇ ਹੀ) (ਯਮ) ਧਰਮਰਾਜ ਦੀ ਫਾਹੀ ਵਿਚ ਪਏ ਹੋਏ ਹਨ । 10. ਕਿਸੇ ਨ ਕਿਸੇ ਤਰਾਂ—ਦੌੜ ਦੌੜ ਕੇ । 11. (ਹੋ) ਹੇ (ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ !) (ਘਿੰਨ) ਫੜ ਕੇ ਬਚਾ ਲਈਂ । 12. ਮੈਨੂੰ ਇਕੋ ਤੇਰਾ । 13. ਜਗਤ (ਆਪਣੀਆਂ) ਆਸਾਂ ਨੂੰ ਪੂਰਾ ਕਰਦਾ ਹੈ । 14. ਬੇਨਤੀਆਂ । 15. ਕਿਲੇ । 16. ਸਿਰਹਾਣੇ । 17. ਹੱਥਾਂ ਵਿਚ ਤਲਵਾਰਾਂ ਲੈ ਕੇ । 18. ਦੁਸ਼ਮਣਾਂ ਨੂੰ ਮਾਰਦੇ ਹਨ । 19. (ਹੇ ਭਗਵਾਨ ਸ਼੍ਰੀਚੰਦ੍ਰ ਜੀ ਮਹਾਰਾਜ) ! ਤੇਰੇ ਹੀ ਪ੍ਰਤਾਪ ਨਾਲ-ਜਿਹੜੇ ਰਾਜੇ ਛਿਆਂ ਹੀ ਰੁੱਤਾਂ (ਭਾਵ—ਹਮੇਸ਼ਾਂ) ਹੀ ਸਜੇ ਹੋਏ ਰਹਿਣ ਵਾਲੇ ਬਾਂਕੇ ਤੇ ਸੋਹਣੇ ਜਵਾਨ ਹਨ (ਉਹ) ਪਾਸ ਹੱਥ ਜੋੜ ਕੇ (ਖਲੋਤੇ ਹੋਏ) ਹਨ । 20. ਬੇ ਟਿਕਾਣਿਆਂ ਵਾਲਿਆਂ ਨੂੰ ਥਾਪਣ ਵਾਲੇ ਅਤੇ (ਸੁਹੱਪਨ) ਸੁੰਦਰਤਾ ਦੇ ਰਾਜਿਆਂ ਦੇ ਵੀ ਰਾਜੇ । 21. ਹਰਨ । 22. ਕਾਰ, ਮੋਟਰਾਂ, ਮੋਟਰਕਾਰਾਂ । 23. (ਜਿਸ ਗੱਲ ਨੂੰ) ਜਹਾਨ ਜਾਣਦਾ ਹੈ ਕਿ ਜੋ (ਦੀਵਾਨੇ) ਪਾਗਲ ਹੁੰਦੇ ਹਨ (ਉਹੋ ਹੀ) ਸਿਰਾਂ ਤੇ ਸੁਆਹ ਪੌਂਦੇ ਹਨ । 24. ਉਹਨਾਂ ਤੋਂ ਪੁਤ੍ਰ ਲੈਣ ਦੀ (ਲੁਝੀਐਂ) ਕੋਸ਼ਸ਼ ਕਰਦੇ ਹਨ । 25. (ਉਹ ਮੰਨਦੇ ਹਨ ਕਿ) ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਦੇ) ਧੂਣੇ ਦੀ ਵਿਭੂਤੀ ਹੀ ਗੁਝੀਆਂ ਮਰਜ਼ਾਂ ਨੂੰ ਨਾਸ਼ ਕਰ ਦੇਂਦੀ ਹੈ । 26. (ਗਨਿਤ) ਜੋਤਿਸ਼ (ਲੋਕ) ਸ਼ਾਸਤ੍ਰ ।

ਕਬਿੱਤ :

ਤੋਰੀ ਕ੍ਰਿਪਾ ਹੀ ਤੇ ਪਾਯੋ ਰੰਕਨ ਸੁਰਾਜ ਭਾਗ, ਤੋਰੀ ਕ੍ਰਿਪਾ ਹੀ ਤੇ ਧਨੀ ਨਿਧਨੀ ਮਹਾਨਿਯੋਂ ॥
ਤੋਰੀ ਕ੍ਰਿਪਾ ਹੀ ਤੇ ਟਰੇ ਮਹਾਂ ਉਪਦ੍ਰਵ ਘਨ[1], ਤੋਰੀ ਕ੍ਰਿਪਾ ਹੀ ਤੇ ਮਾਨ ਮਿਲਿਯੋ ਨਿਮਾਨਿਯੋਂ ॥
ਤੋਰੀ ਕ੍ਰਿਪਾ ਹੀ ਤੇ ਤਲ-ਨਿੱਘਰਤ[2] ਆਕਾਸ਼ ਚਢੈ, ਤੋਰੀ ਕ੍ਰਿਪਾ ਹੀ ਤੇ ਬਾਗ ਊਸਰ[3] ਫਰਾਨਿਯੋਂ ॥
ਤੋਰੀ ਕ੍ਰਿਪਾ ਹੀ ਤੇ ਹਰਿ, ਕ੍ਰਿਪਾ ਸਿੰਧੁ ਸ਼੍ਰੀਚੰਦ੍ਰ, ਅੰਤਕ ਕੀ ਪਾਸਨ ਬੇ-ਸਾਸਨ ਬਿਗਾਨਿਯੋਂ[4] ।੬੫॥

ਤੇਰੋ ਕਰ ਕਾਮਤਰੁ[5] ਸਤਿਗੁਰੂ ਸ਼੍ਰੀ ਚੰਦਰ, ਮੀਰੀ ਪੀਰੀ ਨਿਤਜ ਮੁਖ ਜੋਹਤ ਨਿਦੇਸ਼ ਕੌ[6] ॥
ਚੰਦ੍ਰਿਕਾ ਸਹਿਤ ਚੰਦ, ਸੋਭਾ ਗ੍ਰਿਹ ਅਨਮੰਦ, ਫੈਲ ਰਹੀ ਕੀਰਤੀ ਸੁਦੇਸ਼ਨ ਵਿਸ਼ੇਸ਼ ਕੌ[7] ॥
ਕਰਬੇ ਅਮਰ ਅਮਰੇਂਦਰ ਜਲਨ ਥਲ, ਭਰਬੇ ਨਿਮਿਤ ਦੀਨ ਜਨਨ ਅਸ਼ੇਸ਼ ਕੌ[8] ॥
ਤਾਰਬੇ ਕੋ ਭਵ ਸਿੰਧੁ, ਗਾਰਬੇ ਦੁਖ ਕੇ ਦ੍ਵੰਦ ਪਾਰਕੇ ਕੋ ਦਾਸ ਬ੍ਰਿੰਦ[9], ਡਾਰਬੇ[10] ਕਲੇਸ਼ ਕੌ ।੬੬॥

ਜੈਸੇ ਮਹਾ ਜਾਲ ਮਾਹਿ ਕਾਲ ਕ੍ਰਮ ਮ੍ਰਿਗੀ ਪ੍ਰੇਰੋ, ਔਚਕ ਹੀ ਆਗਿ ਕੇ ਪ੍ਰਤਾਪ ਪਾਈ ਮੋਖ ਹੈ ॥
ਜੈਸੇ ਘਾਮ ਗ੍ਰੀਸ਼ਮ[11] ਪਹਾਰਨ ਕੇ ਮਾਰਗ ਮੈ, ਮਿਲੈ ਕੂਲ[12] ਜਲ ਸੀਤ, ਹਰਤ ਪ੍ਰਦੋਖ[13] ਹੈ ॥
ਜੈਸੇ ਬੇਗ[14] ਨਦੀ ਮਾਹਿ ਬਹੇ ਜਾਤ ਏਕਲੇ ਕੋ, ਆਇ ਭੇਟੇ ਦੇਵਦਾਰ ਪਟੜੀ ਸਚੋਖ ਹੈ[15] ॥
ਤੈਸੇ ਭਵ ਨਿਧਿ ਮਹਿ ਸਤਿਗੁਰੂ ਸ਼੍ਰੀਚੰਦ੍ਰ, ਚਰਨ ਕਮਲ ਅੰਬ ਕਰਮ ਬਿਸ਼ੋਖ ਹੈ[16] ।੬੭॥

ਜੈਸੇ ਕੋਊ ਗਾਰੁੜੀ[17] ਗਾਰੁੜ[18] ਪ੍ਰਭਾਵ ਸੰਜੁਤਿ, ਨਾਗਰਾਜ-ਕੁਲਿ-ਬਿਸ਼[19] ਹਰੈ ਏਕ ਛਿਨ ਮੈਂ ॥
ਜੈਸੇ ਮਹਾਸਿਧਿ ਗਨ-ਔਸ਼ਧੰਨ-ਸੰਗ-ਮੇਲ[20], ਪਾਰਦ ਕੋ ਮਾਰ ਖੰਡ ਪੁੰਸ ਕਰੈ ਤਿਨ ਮੈ[21] ॥
ਜੈਸੇ ਪਿਤਾ ਪਿਤਾਮਹਾ ਪਰਪਿਤਾਮਹਾ ਸੇ ਲੈ, ਦਾਰਿਦ ਵਿਨਾਸੇ ਮੇਲ ਪਾਰਸ ਲੋਹਿਨ ਮੈ[22] ॥
ਤੈਸੇ ਜਨਮ ਜਨਮਾਂਤਰ ਅਹੰਕ੍ਰਿਤਿ[23] ਨੀਂਦ ਸੋਯੋ, ਗੁਰੂ ਸ਼੍ਰੀਚੰਦ੍ਰ ਜੂ ਤੇ ਜਾਗੇ ਪਤਿ-ਦਿਨ ਮੈ[24] ।੬੮।

---

1. ਬਹੁਤ । 2. ਹੇਠਾਂ ਨੂੰ ਨਿਘਰਦੇ ਜਾਂਦੇ । 3. (ਊਸਰ) ਕੱਲਰ ਵਿਚ ਬਾਗ । 4. (ਅੰਤਕ) ਧਰਮ ਰਾਜ ਦੀ (ਪਾਸ) ਫਾਹੀ ਤੋਂ ਬਿਨਾਂ ਹੀ (ਸਾਸਨ) ਦੁਖਾਂ ਦੇ (ਖਿਗਾਨਿਯੋਂ) ਬਾਹਰ ਕਢ ਸੁਟਿਆ ਹੈ । 5. ਤੇਰਾ ਹੱਥ (ਕਾਮਤੂਰ) ਕਲਪਵ੍ਰਿਛ ਹੈ । 6. (ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਦੀ) (ਨਿਦੇਸ਼) ਆਗਜਾ ਵਾਸਤੇ ਹਮੇਸ਼ਾ ਹੀ ਮੀਰੀ ਤੇ ਮੀਰੀਮੂੰਹ ਵਲ ਵੇਖਦੀ ਹੈ । 7. ਜਿਸ ਤਰ੍ਹਾਂ (ਅਨਮੰਦ) ਕਲੰਕ ਤੋਂ ਬਿਨਾ ਚੰਦ (ਚੰਦ੍ਰਿਕਾ) ਚਾਂਨਣੀ ਦੇ ਸਮੇਤ (ਸੋਭਾ ਗ੍ਰਿਹ) ਉਪਮਾ ਦਾ ਸਥਾਨ (ਹੁੰਦਾ) ਹੈ (ਉਸੇ ਤਰ੍ਹਾਂ ਹੀ) ਵਿਸ਼ੇਸ਼ ਉੱਤਮ ਦੇਸ਼ਾ ਵਿਚ (ਤੇਰੀ) ਕੀਰਤੀ ਫੈਲ ਰਹੀ ਹੈ । 8. ਤੂੰ (ਅਮਰੇਂਦਰ) ਇੰਦ੍ਰ ਤੇ ਹੁਕਮ ਕਰਨ ਵਾਲਾ ਹੈਂ, ਜਲਾਂ ਥਲਾਂ ਤੇ ਵੀ ਹੁਕਮ ਕਰਨ ਵਾਲਾ ਹੈਂ ਅਤੇ (ਅਸ਼ੇਸ਼) ਸਾਰਿਆਂ ਗ਼ਰੀਬ ਸੇਵਕਾਂ ਨੂੰ (ਭਰਬੇ) ਸੰਪਦਾ ਨਾਲ ਭਰਨ ਦਾ ਨਮਿੱਤ (ਕਾਰਣ) ਹੈਂ । 9. ਸਾਰੇ । 10. ਦੂਰ ਕਰਨ ਲਈ । 11. ਗਰਮੀ ਦੀ ਰੁਤਿ ਦੀ ਧੁੱਪ । 12. ਛੋਟੀ ਨਦੀ । 13. ਦੋਸ਼ਾਂ ਨੂੰ ਨਾਸ਼ ਕਰਦੀ । 14. ਤੇਜ਼ । 15. (ਸਚੋਖ) ਛੇਤੀ ਨਾਲ ਹੀ (ਦੇਵਦਾਰ) ਥਿਆਰ ਦੀ (ਪਟੜੀ) ਗੇਲੀ ਆ ਮਿਲੇ । 16. ਉਸੇ ਤਰ੍ਹਾਂ ਹੀ (ਭਵਨਿਧਿ) ਸੰਸਾਰ ਸਮੁੰਦ੍ਰ ਵਿਚ ਸ਼੍ਰੀ ਸਤਿਗੁਰੂ ਸ੍ਰੀਚੰਦ੍ਰ ਜੀ ਦੇ ਚਰਨ ਰੂਪ ਕਮਲ, ਕਰਮ ਰੂਪ (ਅੰਬ) ਪਾਣੀ ਨੂੰ (ਬਿਸੋਖ) ਸੁਕਾ ਦੇਂਦੇ ਹਨ । 17. ਗਾਰੁੜ ਮੰਤ੍ਰ ਦਾ ਗਜਾਤਾ, ਮਾਂਦਰੀ । 18. ਗਾਰੁੜ ਮੰਤ੍ਰ । 19. ਵਡਿਆਂ ਸੱਪਾਂ ਦੀਆਂ ਕੁੱਲਾਂ (ਅਠ ਅਥਵਾ ਅਠਾਰਾਂ) ਦੀਆਂ ਜ਼ਹਰਾਂ । 20. ਸਭਿ ਦਵਾਈਆਂ ਦੇ ਮਿਲਾਪ ਨਾਲ । 21. (ਤਿਨ) ਤਿਨਕੇ ਭਰ (ਦਵਾਈ ਦੀ ਖ਼ੁਰਾਕ) ਵਿਚ ਪਾਰੇ ਨੂੰ ਮਾਰ ਕੇ (ਖੰਡ) ਨਮਰਦ ਨੂੰ (ਪੁੰਸ) ਮਰਦ ਬਣਾ ਦੇਂਦਾ ਹੈ । 22. ਲੋਹਿਆਂ ਨੂੰ ਪਾਰਸ ਨਾਲ (ਮੇਲ) ਛੁਹਾ ਕੇ । 23. ਅਗਜਾਨ ; ਮਾਯਾ; ਅਵਿਦਜਾ । 24. ਸਤਿਗੁਰੂ ਸ਼੍ਰੀਚੰਦ੍ਰ ਜੀ ਰੂਪ (ਪਤਿਦਿਨ) ਸੂਰਜ (ਚੜ੍ਹਨ) ਵਿਚ ਜਾਗ ਪੈਂਦਾ ਹੈ ।

ਕਬਿੱਤ :

ਪਤਿ ਪਰਦੇਸ਼ ਗਏ ਪਤਿਬ੍ਰਤਾ ਦੁਖੀ ਜੈਸੇ, ਬਿਰਹੇ ਬਿਕਲ ਕਲ ਛਿਨ ਹੂੰ ਨ ਰੈਨਿ ਹੈ।
ਫਨਿਮਨਿ[1] ਹੂੰ ਤੇ ਮਨਿ ਗਈ ਫਨਿ ਪਟਕਤਿ, ਜੈਸੇ ਬਿਸ਼ ਉਗਲਤ ਪਰਤ ਨ ਚੈਨਿ ਹੈ।
ਜਲ ਤੇ ਉਛਰ ਤਟ-ਤਰਨੀ[2] ਕੇ ਮੀਨ ਦਸ਼ਾ, ਜੈਸੇ ਤੜਪ ਤੜਪ ਮਰੇ ਬਿਲਪੈਨ ਹੈ।
ਗਯਾਨ ਸਿੰਧੁ ਸਤਿਗੁਰੂ ਭਗਵਾਨ ਸ਼੍ਰੀਚੰਦਰ, ਬਿਨਾ ਗਣ ਸਿੱਖਨ ਕੀ ਉਪਮਾਂ ਚਿਤੈਨ[3] ਹੈ।੬੯।

ਛਤ੍ਰਧਾਰੀ ਧਨੁਰਵੇਦ ਗਯਾਤਾ ਅਸਤ੍ਰ-ਵੇਤਾ ਜੈਸੇ, ਸੰਗ੍ਰਾਮ ਸਮਯਚਾਂਪ ਬਾਨ ਬਿਨ ਡੋਲਦੀ[4]॥
ਰਾਗ ਨਾਦ ਸ੍ਵਰ ਤਾਰ ਗ੍ਰਾਮ ਸ਼੍ਰੁਤਿ ਮੂਰਛਨਾ, ਜੈਸੇ ਜਾਨੈ ਸਭਾ ਮਧਯ ਲਜਿਤ ਨਾ ਬੋਲਦੀ[5]।
ਵਾਤ ਪਿਤ ਰਸ ਉਪਧਾਤੁਨ ਰਸਾਯਨ ਸੋਂ, ਜੈਸੇ ਵੈਦਯ ਜਾਨਤ ਭੀ ਰੋਗ ਨ ਟਟੋਲ ਦੀ[6]।
ਸਕਲ ਕਲਾਨ ਸਮਰਥ ਸ਼੍ਰੀ ਗੁਰੂ ਸ਼੍ਰੀਚੰਦ ਤੈਸੇ, ਬਿਨਾ ਜਾਨੇ ਚਿਦ ਗ੍ਰੰਥ ਕੈਸੇ ਖੋਲਦੀ[7]।੭੦।

ਅੰਗ ਅੰਗ ਮਾਹਿ ਵਯਥਾ-ਵਯਾਪਿਤ[8] ਮਹਾਨ ਦੁਖ, ਔਸ਼ਧਿ[9] ਬਿਨਾ ਨ ਸੁਖ ਤਨ ਉਪਜਾਵਈ।
ਮਾਰਗ ਬਟੋਹੀ[10] ਜਾਤ ਕੰਟਕ ਗਡਤਿ ਪਗ,[11] ਸੂਚੀ[12] ਬਿਨ ਪ੍ਰਯਤਨ ਕਾਮ ਨਾਹਿ ਆਵਈ।
ਸੂਖ ਮੁਖ ਬਿਕਲ ਪਯਾਸ ਸਬਲ ਮਾਰੂ ਘਨੀ, ਸੀਤਲ ਅਮਲ ਬਾਰਿ ਤਨ ਸਰਸਾਵਈ[13]।
ਵਣੁ ਤ੍ਰਿਣੁ ਚੀਟੀ ਗਜ ਭਗਵਾਨ ਪਾਰਬ੍ਰਹਮ, ਸਤਿਗੁਰ ਸ਼ਬਦ ਹੀ ਪ੍ਰਗਟ ਜਨਾਵਈ[14]।੭੧।

ਤੀਨੋਂ ਲੋਕ ਹੇਰ ਹੇਰ, ਰਤਿ[15], ਕਾਮ, ਸਚੀ[16], ਰੰਭਾ[17], ਉਰਵਸ਼ੀ, ਚੰਦ, ਇੰਦਾ[18], ਸ਼ੋਭਾ ਏਕ ਠੌਰ ਹੀ॥
ਸ਼੍ਰੁਤਿ ਉਪਨਿਸ਼ਦ ਸ਼ਾਸਤ੍ਰ ਸਿਮ੍ਰਿਤੀ, ਪੁਰਾਣ, ਉਪਵੇਦ ਅੰਗਖਟ ਆਦਿ ਗਯਾਨ ਗੌਰ[19] ਹੀ॥
ਜਪ, ਤਪ, ਸਤ, ਸੰਤੋਖ, ਦਯਾ, ਧਰਮ, ਕਰਮ, ਤੇਜ, ਬਲ, ਕ੍ਰਾਂਤਿ, ਜਯੋਤਿ, ਵੀਰਤੁ-ਸਮੌਰ-ਹੀ[20]॥
ਦਯਾ ਨਿਧਿ ਸਰਵ-ਸਿਧਿ ਸਤਿਗੁਰੂ ਸ਼੍ਰੀਚੰਦ੍ਰ, ਬਿਰੰਚਿ ਨਿਪੁਣਾਈ ਬਪੁ ਕੀਨਯੋ ਬਤੌਰ ਹੀ[21]।੭੨॥

---

1. ਵੱਡਾ ਸੱਪ। 2. ਨਦੀ ਦੇ ਕਿਨਾਰੇ। 3. ਯਾਦ ਔਂਦੀ। 4. ਜਿਸ ਤਰ੍ਹਾਂ (ਕੋਈ) (ਛਤ੍ਰਧਾਰੀ) ਰਾਜਾ ਧਨੁਸ਼ ਵਿਦਯਾ ਦਾ (ਗਯਾਤਾ) ਜਾਣੂ ਅਤੇ ਅਸ਼ਤ੍ਰ ਵਿਦਿਆ ਦਾ ਵੀ (ਵੇਤਾ) ਜਾਣੂ ਹੋਵੇ ਪਰ ਯੁੱਧ ਸਮਯ (ਚਾਪ) ਧਨੁਸ਼ ਬਾਣ ਤੋਂ ਬਿਨਾਂ (ਨਿਰਾਸ ਹੀ) ਫ਼ਿਰਦਾ ਹੈ। 5. ਜਿਸ ਤਰ੍ਹਾਂ--ਰਾਗ (ਨਾਦ) ਸ਼ਬਦ, ਸੁਰ, ਤਾਲ, ਗ੍ਰਾਮ, ਸ਼੍ਰੁਤੀਆਂ ਤੇ ਮੂਰਛਨਾਂ (ਆਦਿਕ ਸੰਗੀਤ ਕਲਾ ਦਾ) ਜਾਣੂ ਵੀ ਸਭਾ ਵਿਚ ਸ਼ਰਮ ਨਾਲ ਨ ਬੋਲੇ (ਤਾਂ ਉਸ ਦਾ ਮਾਣ ਨਹੀਂ ਹੁੰਦਾ)। 6. ਜਿਸ ਤਰ੍ਹਾਂ ਵਾਤ ਪਿਤ, ਰਸ ਉਪ-ਧਾਤੂਆਂ ਅਤੇ ਰਸਾਯਨਿਕ ਦਵਾਈਆਂ ਨੂੰ ਜਾਨਣ ਵਾਲਾ ਵੈਦਯ ਵੀ ਰੋਗ ਦੀ ਖੋਜ (ਨਿਦਾਨ) ਨਾ ਕਰੇ (ਤਾਂ ਓਹ ਸੁਖ ਨਾ ਲੈ ਸਕਦਾ ਹੈ ਅਤੇ ਨਾ ਹੀ ਸੁਖ ਦੇ ਸਕਦਾ ਹੈ — ਵਿਅਰਥ ਹੀ ਹੈ)। 7. ਓਸੇ ਤਰ੍ਹਾਂ ਹੀ ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਦੇ (ਉਪਦੇਸ਼) ਜਾਣੇ ਤੋਂ ਬਿਨਾਂ (ਚਿਦ ਗ੍ਰੰਥ) ਜੜ ਚੇਤਨਯ ਦੀ ਗੰਢ ਕਿਸ ਤਰ੍ਹਾਂ (ਜਗਯਾਸੂ) ਖੋਲ੍ਹੇਗਾ ? ਭਾਵ ਨਹੀਂ ਖੋਲ੍ਹ ਸਕੇਗਾ। 8. ਪੀੜ ਫੈਲੀ ਹੋਈ ਹੈ। 9. ਦਵਾਈ। 10. ਰਾਹੀ। 11. ਪੈਰਾਂ ਵਿਚ ਕੰਡੇ ਵਜਦੇ ਹੋਣ। 12. ਸੂਈ ਤੋਂ ਬਿਨ (ਹੋਰ)। 13. ਜੋ ਮੂੰਹ ਸੁਕਾ ਹੋਇਆ ਹੋਵੇ, ਮਾਰੂਥਲਾਂ ਵਿਚ ਬਹੁਤ ਪਿਆਸ ਨਾਲ (ਬਿਕਲ) ਦੁਖੀ ਹੋਵੇ ਤਾਂ ਨਿਰਮਲ ਤੇ ਠੰਢਾ (ਬਾਰਿ) ਪਾਣੀ ਹੀ ਸਰੀਰ ਨੂੰ (ਸਰਸਾਵਈ) ਹਰਾ ਭਰਾ ਕਰਦਾ ਹੈ। 14. (ਬੇਸ਼ਕ !) ਵਣਾਂ, ਤ੍ਰਿਣਾਂ, ਕੀੜੀਆਂ ਤੇ ਹਾਥੀਆਂ ਵਿਚ (ਭਗਵਾਨ) ਪ੍ਰਤਾਪੀ ਪਾਰਬ੍ਰਹਮ ਹੈ ਪਰ ਸਤਿਗੁਰੂ ਦਾ (ਸ਼ਬਦ) ਉਪਦੇਸ਼ ਹੀ (ਉਸ ਨੂੰ) ਪ੍ਰਤਯਖ ਜਨਾਵਈ) ਸਮਝੌਂਦਾ ਹੈ। 15. ਕਾਮਦੇਵ ਦੀ ਇਸਤ੍ਰੀ। 16. ਇੰਦ੍ਰ ਦੀ ਇਸਤ੍ਰੀ। 17. ਦੇਵਤਿਆਂ ਦੀ ਇਕ ਅਪਸਰਾ ਦਾ ਨਾਮ ਹੈ। 18. ਇੰਦ੍ਰ ; ਇੰਦ੍ਰਾ, ਲੱਛਮੀ। 19. ਮਹਾਨ। 20. ਸੂਰਬੀਰਤਾ ਦੀ (ਸਮੌਰ) ਸਰਤਾਜਤਾ ਵੀ। 21. (ਉਪਰੋਕਤ ਸਾਰੀਆਂ ਵਸਤੂਆਂ ਇਕ ਥਾਂ ਕਰ ਕੇ) ਬ੍ਰਹਮਾ ਨੇ (ਨਿਪੁਣਾਈ) ਚਤੁਰਤਾ ਦੇ ਬਤੌਰ (ਕਿ ਮੈਂ ਜਗਤ ਨੂੰ ਚਤੁਰਤਾ ਵਿਖਾ ਸਕਾਂ) ਦਯਾ ਦੇ ਸਮੁੰਦਰ ਤੇ ਸਾਰਿਆਂ ਵਿਚ (ਸਿਧਿ) ਪ੍ਰਤਯਖ ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਦਾ ਸ਼ਰੀਰ ਬਣਾਇਆ ਹੈ।

**ਕਬਿੱਤ :**

ਜਾਹਿੰ ਕੇ ਦਰਸ਼ ਪਰਸ਼ ਪਾਪ-ਪਬਾ[1] ਨਾਸ਼ ਹੋਤ, ਜਾਹਿੰ ਕੇ ਦਰਸ਼ ਪਰਸ਼ ਨਰਕ ਨਾਹਿ ਪੇਖੀਐ ॥
ਜਾਹਿੰ ਕੇ ਦਰਸ਼ ਪਰਸ਼ ਯਮਦੂਤ ਭਾਗ ਜਾਤ, ਜਾਹਿੰ ਕੇ ਦਰਸ਼ ਪਰਸ਼ ਪੁਨਯ ਲਹਿ ਬਿਸੇਖੀਐ ॥
ਜਾਹਿੰ ਕੇ ਦਰਸ਼ ਪਰਸ਼ ਸ਼ੁਭ-ਕਰਮ ਕਰਮ ਹੋਹਿੰ[2], ਜਾਹਿੰ ਕੇ ਦਰਸ਼ ਪਰਸ਼ ਸ਼ੁਭ-ਧਰਮ ਲੇਖੀਐ ॥
ਮਹਿਮਾ ਅਗਾਧ, ਹਰਿ, ਕੋਟਿ ਵਯਾਧਿ[3] ਕੋ ਵਿਨਾਸ਼, ਸਤਿਗੁਰੂ ਸ਼੍ਰੀਚੰਦ੍ਰ ਦਰਸ਼ ਪਰਸ਼ ਦੇਖੀਐ ॥੭੩।

ਜਾਹਿੰ ਕੇ ਦਰਸ਼ ਪਰਸ਼ ਔਗੁਣ ਕੋ ਗੁਣ[4] ਨਾਹਿ, ਜਾਹਿੰ ਕੇ ਦਰਸ਼ ਪਰਸ਼ ਗੁਣ ਪਰਿ ਪੂਰਿ ਹੈਂ ॥
ਜਾਹਿੰ ਕੇ ਦਰਸ਼ ਪਰਸ਼ ਸੰਕਲਪ ਚਿਤ ਸ਼ੁਧ, ਜਾਹਿੰ ਕੇ ਦਰਸ਼ ਪਰਸ਼ ਜੀਵਨਿ-ਕੋ-ਮੂਰਿ[5] ਹੈਂ ॥
ਜਾਹਿੰ ਕੇ ਦਰਸ਼ ਪਰਸ਼ ਕਾਹੂੰ ਸੋਂ ਨ ਵੈਰ ਭਾਵ, ਜਾਹਿੰ ਕੇ ਦਰਸ਼ ਪਰਸ਼ ਹਰੈਂ ਦੂਖ ਸੂਰਿ ਹੈਂ ॥
ਨਾਮ ਕੋ ਜਪੱਯਾ, ਬ੍ਰਹਮ ਧਯਾਨ ਕੋ ਦ੍ਰਿਢੱਯਾ, ਗੁਰੂ ਸ਼੍ਰੀਚੰਦ੍ਰ ਭੱਯਾ ! ਨਾਰਾਯਣ ਕੋ ਨੂਰਿ[6] ਹੈਂ ।੭੪॥

ਜਾਹਿੰ ਕੇ ਦਰਸ਼ ਪਰਸ਼ ਧਨ, ਧਾਨ, ਧਾਮ ਭਰੇ, ਜਾਹਿੰ ਕੇ ਦਰਸ਼ ਪਰਸ਼ ਦੂਧ ਪੂਤ ਪਾਈਐ ॥
ਜਾਹਿੰ ਕੇ ਦਰਸ਼ ਪਰਸ ਰੋਗ ਸੋਗ ਕੋ ਵਿਨਾਸ਼, ਜਾਹਿੰ ਕੇ ਦਰਸ਼ ਪਰਸ਼ ਭੋਗਨ ਭੋਗਾਈਐ ॥
ਜਾਹਿੰ ਕੇ ਦਰਸ਼ ਪਰਸ਼ ਅਚਲ ਸਮਾਧਿ ਯੋਗ, ਜਾਹਿੰ ਕੇ ਦਰਸ਼ ਪਰਸ਼ ਗੀਤ ਹਰਿ ਗਾਈਐ ॥
ਦੇਤ ਮਨੋ ਕਾਮਨਾ ਜੋ, ਲੇਤ ਕਛੂ ਦਾਮ ਨਾ ਜੋ[7], ਪ੍ਰਭੂ ਸ਼੍ਰੀਚੰਦ੍ਰ ਜੂ ਕੇ ਦਰਸ਼ ਪਰਸ਼ ਆਈਐ ।੭੫॥

ਧ੍ਰਿਗ ਜਨਮ ਜਨਾਨੀ[8] ਕੋ ਬਾਦ ਹੀ[9] ਕਸ਼ਟ ਦੀਨੋ, ਪਰਸੇ ਨ ਪਦ-ਕੰਜ[10] ਪ੍ਰਭੂ ਲਿਵ ਲੀਨ ਕੋ ॥
ਧ੍ਰਿਗ ਕਰਮ ਪੜਯੋ ਨਿਤ ਬੰਧਨ ਸ੍ਵਰਗ ਮਾਹੂੰ, ਵਾਕਯ ਬ੍ਰਹਮ ਗਯਾਨ ਜਲ ਨਾਹਿ ਮਨ ਮੀਨ ਕੋ[11] ॥
ਧ੍ਰਿਗ ਧਰਮ ਧਰਯੋ ਦੁਖਦਾਈ ਜਗ-ਜੀਵਨ ਜੋ, ਜਾਨਯੋ ਨਾਹਿ ਆਤਮ ਸਰਬਾਤਮਨ ਭੀਨ-ਕੋ[12] ॥
ਧ੍ਰਿਗ ਸ਼ੀਰਸ਼[13] ਸਤਿਗੁਰੂ ਸ਼੍ਰੀਚੰਦ੍ਰ ਚਰਨਨ ਜੋਊ, ਗਿਰਯੋ ਨ ਜਾਇ, ਲਾਗਯੋ ਲਾਂਛਨ-ਕੁਲੀਨ ਕੋ[14]॥੭੬।

ਧ੍ਰਿਗ ਪਗ ਧਰੇ ਮਗ ਦੇਵੀ, ਦੇਵ ਦ੍ਵਾਰਨ ਕੇ, ਧ੍ਰਿਗ ਕਰ ਜੋਊ ਆਨ ਸੇਵ ਹਿਤ ਲਪਕੇ ॥
ਧ੍ਰਿਗ ਸ੍ਰੋਨ ਸੁਨੇ ਵਾਕਯ ਸੰਤਨ ਕੀ ਨਿੰਦ ਯੁਕਤ, ਧ੍ਰਿਗ ਨੈਨ ਪ੍ਰਭੂ ਅਵਿਲੋਕਨ-ਸੋ-ਝਪਕੇ[15] ॥
ਧ੍ਰਿਗ ਜੀਭ ਬੋਲ ਕਟੂ ਕੰਟਕ ਸਾਧੁਨ ਚੋਭ[16], ਧ੍ਰਿਗ ਰਿਦੈ, ਜਾਹਿੰ ਧਨ ਵੈਭਵ ਮੰਡਪ ਕੋ[17] ॥
ਧ੍ਰਿਗ ਸਿਰ ਜੋਊ ਪਗ ਪੰਕਜ ਨ ਪਰਯੋ ਜਾਇ, ਭਗਵਾਨ ਸ਼੍ਰੀਚੰਦ੍ਰ ਜੀਵਨ-ਕਲਪ ਕੇ ॥੭੭।
ਕੈਸੀ ਹੰਸ-ਗਤਿ[18], ਭਨਿ ਕਵਿ ਹਰਿਨਾਮ ਦਾਸ, ਜੈਸੀ ਖਗਰਾਜ ਜੂ ਕੀ ਪੇਖੀ ਮਗ ਮਾਲ ਹੈ[19]॥
ਕੈਸੀ ਖਗਰਾਜ ਦੇਖੀ ਮਗ ਮਾਲ ਨੈਨਨ ਸੋਂ, ਜੈਸੀ ਦੇਵਨਦੀ[20] ਤਟ[21] ਇਤ ਉਤ ਡਾਲ ਹੈ ॥

---

1. ਪਾਪਾਂ ਦੇ ਪਹਾੜ । 2. ਭਾਗਾਂ ਵਿਚ ਸ਼ੁਭ ਕਰਮ ਹੋ ਜਾਂਦੇ ਹਨ । 3. ਰੋਗ । 4. ਪ੍ਰਭਾਵ, ਅਸਰ । 5. ਜ਼ਿੰਦਗੀ ਦਾ ਆਦਿ ਜੀਵਨ ਬੂਟੀ । 6. ਪ੍ਰਕਾਸ਼ । 7. ਜੋ ਕੁਛ (ਦਾਮ) ਕੀਮਤਿ ਨਹੀਂ ਲੈਂਦੇ । 8. ਮਾਤਾ । 9. ਵਿਅਰਥ ਹੀ । 10. ਚਰਨ ਕਮਲ । 11. ਬ੍ਰਹਮ ਗਯਾਨ ਦੇ ਵਾਕਾਂ ਰੂਪ ਜਲ ਵਿਚ ਮਨ ਨੂੰ (ਮੀਨ) ਮੱਛ ਰੂਪ ਨਹੀਂ ਕੀਤਾ ਹੈ । 12. (ਭੀਨ) ਮਿਲੇ ਹੋਏ ਨੂੰ । 13. ਸਿਰ । 14. ਉਤਮ ਕੁਲਾਂ ਵਾਲੇ ਨੂੰ ਵੀ (ਲਾਂਛਨ) ਕਲੰਕ ਲੱਗਾ ਹੋਇਆ । 15. ਜਿਹੜੇ ਪਰਮੇਸ਼੍ਵਰ ਦੇ (ਅਵਿਲੋਕਨ) ਵੇਖਣ ਤੋਂ (ਝਪਕੇ) ਬੰਦ ਹੋ ਜਾਂਦੇ ਹਨ । 16. ਸਾਧੂਆਂ ਨੂੰ ਕੰਡਿਆਂ ਵਾਂਗੂ ਚੁਭਦਾ ਹੈ । 17. ਜਿਸ ਵਿਚ ਧਨ ਅਤੇ (ਮੰਡਪ) ਮਕਾਨਾਂ ਦੇ (ਵੈਭਵ) ਪ੍ਰਭਾਵ ਹਨ । 18. ਹੰਸ ਦੀ ਚਾਲ । 19. ਜਿਸ ਤਰ੍ਹਾਂ ਗਰੁੜਾਂ ਦੀ (ਅਕਾਸ਼ ਦੇ) ਰਾਹ ਵਿਚ (ਮਾਲ) ਲਾਇਨ (ਇਕੋ ਜਿਹੀ ਨਹੀਂ) ਹੁੰਦੀ ਹੈ । 20. ਗੰਗਾ । 21. ਕੰਢੇ ।

**ਕਬਿਤ :**

ਕੈਸੀ ਦੇਵਨਦੀ ਇਤ ਉਤ ਤਟ ਗੇਰ ਬਹੇ, ਜੈਸੇ ਅਹਿਰਾਜ ਨਿਜ ਭ੍ਰਾਤ ਸੋਂ ਬਿਹਾਲ ਹੈ[1] ॥
ਕੈਸੇ ਸ਼ੇਸ਼ਨਾਗ ਹਰਿਵਾਹਨ ਬਿਹਾਲ ਖੋਜਜੋ, ਜੈਸੇ ਸਤਿਗੁਰੂ ਸ਼੍ਰੀਚੰਦਰ ਜੂ ਕੀ ਚਾਲ ਹੈ ।੭੮॥

ਕੈਸੇ ਦੇਵ ਵਾਸ[2] ਮਾਹਿੰ ਅੰਮ੍ਰਿਤ ਕੋ ਕੁੰਡ ਨੀਕੋ, ਜੈਸੇ ਤੀਰਥਰਾਜ ਕੁੰਭ ਕਾਲ ਕੋ ਅਮੰਦ ਹੈ ॥
ਕੈਸੋ ਪ੍ਰਯਾਗ ਕੁੰਭ ਕਾਲ ਮੈਂ ਸੁਗਤਿ ਦਾਇਕ, ਜੈਸੋ ਓਅੰ ਸ਼ਬਦਿ ਬਖਾਨਤ ਸੁਛੰਦ[3] ਹੈ ॥
ਕੈਸੋ ਓਅੰ ਸਬਦ ਬਖਾਨਤਿ ਹੈਂ ਵੇਦ ਵਾਕਜ, ਜੈਸੋ ਅਮਿਯ ਸ੍ਰਵਤ ਪਰਿ-ਪੂਨਮ-ਕੋ-ਚੰਦ ਹੈ[4] ॥
ਕੈਸੋ ਪਰਿ-ਪੂਨਮ ਕੋ ਚੰਦ ਸੁਧਾ ਸ਼੍ਰਵਤ ਹੈ, ਜੈਸੇ ਸ਼੍ਰੀ ਮੁਖਾਰਵਿੰਦ ਸ਼੍ਰੀਚੰਦ੍ਰ ਮੁਕੰਦ ਹੈ ।੭੯॥

ਕੈਸੇ ਕੈ ਸੰਗ੍ਰਾਮ[5] ਸਮਯ ਸੂਰ ਮੁਖ ਵਾਕਜ ਹੋਤ, ਜੈਸੇ ਮੇਘ ਮਾਲ ਚਾਲ ਸ਼ਬਦ ਗੰਭੀਰ ਹੈ ॥
ਕੈਸੇ ਮੇਘ ਮਾਲ ਚਾਲ ਸ਼ਬਦ ਗੰਭੀਰ ਹੋਤ, ਜੈਸੇ ਵਾਤ ਯੋਗ ਸੰਗ ਬੋਲੇ ਨਿਧਿਨੀਰੁ[6] ਹੈ ॥
ਕੈਸੇ ਵਾਤ ਯੋਗ ਸੰਗ ਨੀਰਨਿਧਿ ਬੋਲਤ ਹੈ, ਜੈਸੇ ਸਿੰਹ-ਨਾਦ ਹੂੰ ਕੋ ਬੂਝੈ ਮ੍ਰਿਗ-ਭੀਰੁ[7] ਹੈ ॥
ਕੈਸੇ ਸਿੰਹਨਾਦ ਹੂੰ ਕੋ ਮ੍ਰਿਗ ਗਨ ਭੀਰੁ ਜਾਨੈ, ਜੈਸੇ ਸ਼੍ਰੀਚੰਦ੍ਰ ਵਾਕਜ, ਮਾਯ-ਕੈ-ਅਸੀਰੁ[8] ਹੈ ।੮੦॥

ਕੈਸੀ ਮਧਯ ਸੁਕਤੀ ਕੇ[9] ਮੁਕਤਨ ਲਰੀ ਖਰੀ[10], ਜੈਸੀ ਜਨ ਜੌਹਰੀ ਬਜ੍ਰਾਨ-ਸ੍ਰਿਗ-ਘਰੀ[11] ਹੈ ॥
ਕੈਸੀ ਜਨ ਜੌਹਰੀ ਬਜ੍ਰਾਨ ਸ੍ਰਿਗ ਸਾਜ ਕੀਨਿ, ਜੈਸੀ ਦਾਨੇ ਦਾਰਮ[12] ਕੀ ਪਾਂਤਿ ਵਿਸ਼ਵਕਰੀ[13] ਹੈ ॥
ਕੈਸੀ ਦਾਰਮ ਦਾਨਨ ਕੀ ਪਾਂਤਿ ਕੀਨੀ ਦ੍ਰਹਿਣ[13], ਜੈਸੀ ਕੰਜ ਦਲ ਸੰਗ[14] ਅੰਬੁ-ਬੂੰਦ ਜਰੀ[15] ਹੈ ॥
ਕੈਸੀ ਕੰਜ ਦਲ ਸੰਗ ਅੰਬੁ-ਬੂੰਦ ਸੋਭ ਰਹੀ, ਜੈਸੀ ਗੁਰੂ ਸ਼੍ਰੀਚੰਦ੍ਰ ਰਦਨਨ ਕੀ ਲਰੀ[16] ਹੈ ।੮੧॥

ਕੈਸੀ ਪਾਂਤਿ ਕ੍ਰਾਂਤਿ ਯੁਤ ਮੱਕਿਨ ਕੇ ਦਾਨਨ ਕੀ[17], ਜੈਸੀ ਕੁੰਦਕਲੀ ਮੰਜੁ[18] ਮਾਲੀ ਪੋਇ ਧਰੀ ਹੈ ॥
ਕੈਸੀ ਕੁੰਦ ਮੰਜੁ ਕਲੀ ਮਾਲੀ ਪੋਇ ਮਾਲ ਧਰੀ, ਜੈਸੀ ਸਜਾਮ ਨਗ ਮਣਜਾਵਲਿ ਇਕ ਸਰੀ[19] ਹੈ ॥
ਕੈਸੀ ਸਜਾਮ ਨਗ ਮਣਜਾਵਲਿ ਇਕ ਸਰੀ ਪੇਖੀ, ਜੈਸੀ ਹਰੀ ਮੰਦਿਰ ਪਾਰਸ਼ਿਦ ਸੇਧ ਘਰੀ[20] ਹੈ ॥
ਕੈਸੀ ਹਰੀ ਮੰਦਿਰ ਪਾਰਸ਼ਿਦ ਸੇਧ ਘਰੀ ਧਰੀ, ਜੈਸੀ ਪ੍ਰਭੂ ਸ਼੍ਰੀਚੰਦ੍ਰ ਦਾਂਤਨ ਕੀ ਲਰੀ ਹੈ ।੮੨॥

---

1. ਜਿਸ ਤਰ੍ਹਾਂ (ਅਹਿਰਾਜ) ਸ਼ੇਸ਼ਨਾਗ ਆਪਣੇ ਭਾਈ (ਗਰੁੜ) ਤੋਂ ਦੁਖੀ ਹੋ ਕੇ (ਵਲ ਖਾਂਦਾ ਹੋਇਆਂ ਪਿੰਗਲ ਉਚਾਰਦਾ) ਹੈ । 2. ਸੁਰਗ, ਦੇਵਪੁਰੀ । 3. ਵੇਦ । 4. ਜਿਸ ਤਰ੍ਹਾਂ ਪੁੰਨਿਆਂ ਦਾ ਚੰਦ੍ਰਮਾਂ (ਪਰਿ) ਸਾਰੇ ਹੀ ਅੰਮ੍ਰਿਤ (ਸ਼੍ਰਵਤ) ਛਿੜਕਦਾ ਹੈ । 5. ਜੰਗ । 6. ਸਮੁੰਦ੍ਰ । 7. ਕਾਯਰ, ਪਸ਼ੂ । 8. ਮਾਯਾ ਦੇ ਕੈਦੀ, ਧਨ ਦੇ ਬੱਧੇ ਹੋਏ । 9. ਸਿੱਪੀ ਦੇ । 10. ਮੋਤੀਆਂ ਦੀ ਕਤਾਰ (ਖਰੀ) ਖਲੋਤੀ ਹੈ । 11. (ਬਜ੍ਰਾਨ) ਹੀਰਿਆਂ ਦੀ (ਸ੍ਰਿਗ) ਮਾਲਾ ਘੜੀ ਹੈ । 12. ਅਨਾਰ । 13. ਵਿਸ਼ੂਕਰ, ਬ੍ਰਹਮਾ । 14 ਜਿਸ ਤਰ੍ਹਾਂ ਕਮਲ ਦੇ ਪੱਤਿਆਂ ਨਾਲ । 15. (ਅੰਬੁ) ਪਾਣੀ ਦੀਆਂ ਬੂੰਦਾਂ ਜੜੀਆਂ ਹੁੰਦੀਆਂ ਹਨ । 16. (ਰਦਨਨ) ਦੰਦਾਂ ਦੀ ਲੜੀ ਹੈ । 17. (ਕ੍ਰਾਂਤਿ) ਚਮਕ ਸਮੇਤ (ਮੱਕਿਨ) ਮਕਈ ਦੇ ਦਾਣਿਆਂ ਦੀ ਕਿਸ ਤਰ੍ਹਾਂ ਦੀ (ਪਾਂਤਿ) ਲਾਇਨ ਹੈ ? 18. (ਮੰਜੁ) ਚਿੱਟੇ (ਕੁੰਦ) ਚੰਬੇ ਦੀਆਂ ਕਲੀਆਂ । 19. ਜਿਸ ਤਰ੍ਹਾਂ (ਸ਼ਯਾਮ) ਕਾਲੇ ਪਹਾੜ ਵਿਚ ਮਣੀਆਂ ਦੀ (ਆਵਲਿ) ਲਾਇਨ (ਇਕ ਸਰੀ) ਇਕੋ ਜਹੀ (ਹੁੰਦੀ) ਹੈ । 20. ਜਿਸ ਤਰਾਂ (ਪੁਜਾਰੀਆਂ ਨੇ (ਹਰਿ) ਭਗਵਾਨ ਦੇ ਮੰਦਿਰ ਵਿਚ ਪਾਰਸ਼ਿਦਾ (ਦੀਆਂ ਮੂਰਤੀਆਂ) ਦੀ ਸੇਧ (ਘਰੀ) ਬਣ ਦੀ ਹੋਈ (ਹੁੰਦੀ) ਹੈ ।

**ਕਬਿੱਤ :**

ਦੇਵ ਦੈਤਜ ਪਯੋਨਿਧਿ ਮਥਤ ਨਿਕਾਲੇ ਰਤਨ, ਬਿਖਰ ਪਰ ਹੈਂ ਅਜੌਂ ਧਯਾਨ ਨਾ,ਹਿ ਕੀਨੋ ਹੈ[1] ॥
ਵਿਸ਼੍ਵਕਰਮੇ ਰਮਾ ਕੇ ਨਿਵਾਸ ਹੇਤ ਵਾਸ ਰਚਿਤ, ਸੁਧਿ ਬੁਧਿ ਬਿਸਰ ਮਣਿਨ ਜਰਿ ਦੀਨੋ ਹੈ[2] ॥
ਧੂੰਮਧਾਰ ਮਾਹਿ ਬਿਧਿ ਅਟਪਟੇ ਉਡੁਗਨ, ਰਚੇ ਸੋਧ ਅਬਿ ਕੈ ਵਿਧਾਨ ਸੌਂ ਨਵੀਨੋ ਹੈ[3] ॥
ਚਰਨ ਕਮਲ ਸਤਿਗੁਰੂ ਸ਼੍ਰੀਚੰਦ ਜੂ ਕੀ, ਨਖ ਜਯੋਤਿ ਦਯੋਤਿ ਕਵਿ ਉਪਮਾ ਬਿਹੀਨੋ ਹੈ[4] ॥੯੩॥

ਸ਼ਸ਼ਿ, ਰਵਿ, ਬਿਧਿ[5] ਹਰ[6], ਰਮਾਕੰਤ[7] ਗਣਪਤਿ, ਚੰਡਿ, ਕਾਲੀ, ਦੁਰਗਾ, ਭਵਾਨੀ, ਅੰਨ-ਪੂਰਣਾ ॥
ਚਿੰਤ੍ਯਾ-ਪੂਰਨਿ, ਨੈਣਾ, ਸੌਂ ਕਾਮਖਯਾ, ਜਗਨਨਾਥ, ਬਿੰਦੁ ਮਾਧੋ,[8] ਬਿਠੱਲ[9] ਸ਼੍ਰੀਰੰਗੁਨਾਥ, ਸੂਰਣਾ[10] ॥
ਮਛ, ਕਛ, ਕਲਕੀ, ਬੋਧ, ਬਾਵਨ, ਨਰ ਸਿੰਘ, ਭ੍ਰਿਗੁ[11], ਹਲੀ[12], ਕੰਸ-ਕਾਲ[13], ਦਸਸੀਸ ਚੂਰਣਾ[14] ॥
ਕਲੀ ਕਾਲ ਕਲਿਮਲ ਨਿਖਲ ਬਿਹੰਡਣ ਕੋ[15], ਸ਼੍ਰੀਚੰਦ ਗੁਰੂ ਮਾਹਿ ਵਯਾਪਿ ਪਰਿਪੂਰਣਾ ॥੯੪॥

ਜਾ ਕੇ ਸਤਸੰਗ ਕੀਏ ਜਾਪ ਵਿਵਿਧਾਨ[16], ਪਾਯੇ, ਜਾ ਕੇ ਸਤ ਸੰਗ ਕੀਏ ਤਾਪ-ਭਾਵ[17] ਜਾਨੀਐ ॥
ਜਾ ਕੇ ਸਤ ਸੰਗ ਹੂੰ ਤੇ ਓਅੰ ਅਨਹਦ ਧੁਨਿ, ਜਾ ਕੇ ਸਤਸੰਗ ਹੂੰ ਤੇ ਕੀਰਤਿਨਿ ਗਾਨੀਐ ॥
ਜਾ ਕੇ ਸਤਸੰਗ ਕੀਏ ਨਾਮ, ਦਾਨ, ਨਾਨ ਬਿਧਿ, ਜਾ ਕੇ ਸਤਸੰਗ ਹੂੰ ਤੇ ਮੋਖ-ਪੰਥ[18] ਮਾਨੀਐ ॥
ਜਾ ਕੇ ਸਤਸੰਗ ਹੂੰ ਤੇ ਸੂਝੈ ਦੇਵਲੋਕ ਗਤਿ[19], ਸੋਊ ਸਤਿਗੁਰੂ ਸ਼੍ਰੀਚੰਦ ਵੰਸ਼-ਭਾਨੀਐ[20] ॥੯੫॥

ਪੇਖਤ ਦਰਸ ਨੈਨ ਉਲਟ ਮੁਦ੍ਰਿਤ ਭਏ, ਭਾਖਤੇ ਹੀ ਜੀਭ ਵਿਸਮਾਦ-ਮੋਂ-ਪਗਤ ਹੈ[21] ॥
ਕਰਤੇ ਸਪਰਸ਼, ਨ ਕਰ[22] ਕਰੇਂ ਕਰਮ ਕੋ, ਸਨਮੁਖ ਹੋਇ, ਚਿਤ ਲੇਵਤ ਠਗਤ ਹੈ ॥
ਜਾਇਬੇ ਨਮਿਤ ਪਗ ਚਾਹਬਿ ਉਚਾਇਬੇ ਜੌ, ਮਗ ਪੈ ਨ ਡਗ,[23] ਡਗਮਗ ਭੇ ਡਗਤ ਹੈ[24] ॥
ਮੋਹਨੀ ਕਿ ਤਾਪਨੀ, ਵਸੀਕਰਨੀ, ਉਚਾਟਨੀ, ਗੁਰੂ ਸ਼੍ਰੀਚੰਦ ਉਦਮਾਦਨੀ ਲਗਤ ਹੈ ॥੯੬॥

---

1. (ਸ਼੍ਰੀ ਸਤਿਗੁਰੂ ਸ਼੍ਰੀਚੰਦ ਮਹਾਰਾਜ ਜੀ ਦੇ ਚਰਨਾਂ ਦੇ ਨਹੁੰ ਇਸ ਤਰ੍ਹਾਂ ਦੇ ਹਨ ਮਾਨੋ ਕਿ) ਦੇਵਤਿਆਂ ਤੇ ਦੈਂਤਾਂ ਨੇ ਮਿਲ ਕੇ ਛੀਰ ਸਮੁੰਦਰ ਨੂੰ ਰਿੜਕਦਿਆਂ ਰਤਨ ਕਢੇ ਸਨ (ਤੇ ਫੇਰ ਸੁਰਾਸੁਰ ਨੇ) ਧਯਾਨ ਹੀ ਨਹੀਂ ਕੀਤਾ ਜੋ ਹੁਣ ਤਕ (ਕਿਖਰੇ) ਖਿਲਰੇ ਪਏ ਹਨ (ਇਸ ਤਰ੍ਹਾਂ ਦੇ ਸ਼੍ਰੀ ਗੁਰੂ ਜੀ ਦੇ ਚਰਨਾਂ ਦੇ ਨਹੁੰ ਹਨ)। 2. (ਮਾਨੋ ਕਿ) ਵਿਸ਼੍ਵਕਰਮੇ ਨੇ ਲੱਛਮੀ ਦੇ ਰਹਿਣ ਵਾਸਤੇ ਮਕਾਨ ਬਣੌਂਦੇ ਨੇ ਠੀਕ ਬੁਧਿ ਨੂੰ ਭੁੱਲ ਕੇ ਛੋਟੇ ਵਡੇ (ਮਣਿਨ) ਰਤਨਾਂ ਨੂੰ ਜੜ ਦਿੱਤਾ ਹੈ। 3. (ਮਾਨੋ ਕਿ) (ਧੂੰਮਧਾਰ) ਅਕਾਸ਼ ਵਿਚ (ਉਡੁਗਨ) ਤਾਰੇ ਅਟਪਟੇ ਜਹੇ ਬ੍ਰਹਮਾ ਨੇ ਬਣਾ ਦਿੱਤੇ ਸਨ ਹੁਣ ਉਹਨਾਂ ਨੂੰ ਨਵੇਂ ਤਰੀਕੇ ਨਾਲ ਸ਼ੋਧ ਕੇ (ਨਹੁੰ ਰੂਪ ਵਿਚ) ਰਚਿ ਰਿਹਾ ਹੈ। 4. ਸ਼੍ਰੀ ਸਤਿਗੁਰੂ ਸ਼੍ਰੀਚੰਦ ਜੀ ਦੇ ਚਰਨ ਕਮਲਾਂ ਦੇ ਨਹੁੰਆਂ ਦੀ ਜਯੋਤੀ (ਦਯੋਤਿ) ਚਮਕ ਰਹੀ ਹੈ (ਪਰ ਕੀ ਕਰੇਂ ?) ਕਵਿ ਉਪਮਾ ਤੋਂ ਹੀਣਾ ਹੈ (ਕਵਿ ਨੂੰ ਉਪਮਾ ਨਹੀਂ ਲਭ ਰਹੀ)। 5. ਬ੍ਰਹਮਾ। 6. ਸ਼ਿਵ। 7. ਵਿਸ਼ਨੂ। 8. ਕਾਸ਼ੀ ਵਿਚ ਇਕ ਪੂਜਯ ਦੇਵਤਾ। 9. ਪੰਢਰ ਪੁਰ ਦੇ ਮੰਦਿਰ ਦਾ ਦੇਵ। 10. ਵਾਰਾਹ ਅਵਤਾਰ। 11. ਪਰਸ਼ੁਰਾਮ। 12. ਬਲਦੇਵ। 13. ਸ਼੍ਰੀ ਕ੍ਰਿਸ਼ਣ ਜੀ। 14. ਸ਼੍ਰੀ ਰਾਮਚੰਦ੍ਰ ਜੀ। 15. ਕਲਿਯੁਗ ਦੇ (ਨਿਖਲ) ਸਾਰੇ ਪਾਪ (ਬਿਹੰਡਣ) ਨਾਸ਼ ਕਰਨ ਵਾਸਤੇ। 16. ਜਪ ਕਰਨ ਦੇ ਤਰੀਕੇ। 17. ਤਪ ਕਰਨ ਦਾ ਭਾਵ। 18. ਮੁਕਤੀ ਦਾ ਰਾਹ। 19. ਦੇਵਲੋਕ ਦੀ (ਗਤਿ) ਹਾਲਤ ਜਾਣੀ ਜਾਂਦੀ ਹੈ। 20. (ਭਾਨੁ) ਸੂਰਜ ਵੰਸ਼ੀ ਹਨ। 21. ਹੈਰਾਨੀ ਵਿਚ ਲਗ ਜਾਂਦੀ ਹੈ। 22. ਹੱਥ। 23. ਰਾਹ ਵਿਚ ਪੈਰ ਨਹੀਂ (ਪੈਂਦਾ)। 24. (ਡਗਮਗ) ਡਾਂਵਾਂਡੋਲ ਹੋਦੇ (ਡਗਤ) ਫਿਰਦੇ ਹਨ।

ਕਬਿੱਤ :

ਆਓ ਰੇ ਪਪੀਹਾ ! ਜੀਹਾ ਤੋਰ, ਮੋਰੋ-ਮਨ-ਪੀਵੇ,[1] ਭਨੋ ਮੁਖ ਖੋਲ਼ ਬੋਲ, ਆਓ ਪੀਯਾ ! ਆਓ ਰੇ ! ॥
ਦਾਓ ਰੇ ਕਲਾਪੀ[2] ! ਹਾਵ ਭਾਵ ਨਾਨਾ ਰੰਗ ਪੰਖ, ਮਾਪ ਮਾਪ ਪਗ ਧਰੀਂ, ਪ੍ਰੀਤਮ ਕਦਾਓ ਰੇ[3] ! ॥
ਭਾਓ ਰੇ ਕੋਇਲੀਆ ! ਕੂਹ ਕੂਹ ਕੂਕ ਜੂਹ[4], ਅਾਂਮ ਮਤ ਖੱਯੋ ਸੁਨ ਪਰੇ ਕੁਪ੍ਰਭਾਓ ਰੇ[5] ! ॥
ਜਾਓ ਰੇ ! ਸੰਦੇਸ਼ ਲੀਏ ਗੁਰੂ ਸ਼੍ਰੀਚੰਦ੍ਰ ਜੂ ਪੈ, ਪ੍ਰੇਰ ਪ੍ਰੇਰ ਕਹੀਯੋ ਸਹੀਯੋ ! ਮਾਤ ਲੋਕ ਜਾਓ ਰੇ ! ।੮੭॥

ਕੋਊ ਜਨ ਆਜ ਕਹੇ ਸਤਿਗੁਰੂ ਸ਼੍ਰੀਚੰਦ੍ਰ, ਸਭਿ ਧਨ ਧਾਮ ਕੋ ਸਮਰਪ[6] ਸੁਖ ਪਾਯ ਹੌਂ ॥
ਪਾਣੀ ਢੋਇ ਚਰਨ ਪਖਾਰ[7] ਤਨ ਨਹਲਾਊ, ਧੋਇ ਕਰ ਵਸਨ ਗੁਲਾਮ[8] ਕਹਿਲਾਯ ਹੌਂ ॥
ਪੱਤ੍ਰਾ ਫੇਰ ਚਾਪੀ ਕਰ[9] ਮੰਰ ਸੇਜ ਛਾਇ ਬਤ[10], ਪਾਯ ਤਰ ਥਿਰ ਹੋਇ, ਆਪ ਨ ਜਨਾਯ ਹੌਂ ॥
ਗਾਇ ਹੌਂ ਪ੍ਰਭੂ ਕੋ ਜਸ ਜਧਾਇ ਹੌਂ ਹਰੀ ਕੋ ਨਾਮ, ਕਹਾਇ ਗੁਰੂ ਦਾਸ ਸ੍ਵਾਸ ਅੰਤ ਕਾ ਬਹਾਯ ਹੌਂ[11] ॥੮੮॥

ਏਕ ਤਨ, ਕੋਟ ਸਾਢੇ ਤੀਨ ਰੋਮ ਸੰਗ ਦੀਏ, ਰੋਮ-ਤਨ-ਸਾਜ[12] ਕ੍ਰਿਪਾਧਾਮ ਸੁਖ-ਸਾਗਰਾ ॥
ਤਨ ਤਨ ਮਾਹਿ ਮਨ ਏਤੇ ਏਤੇ ਕੀਜੀਏ ਜੂ ! ਮਨ ਮਨ ਮਾਹਿੰ ਏਤੇ ਬਦਨ[13] ਉਜਾਗਰਾ ॥
ਬਦਨ ਬਦਨ ਮਾਹਿੰ ਏਤੀ ਏਤੀ ਰਸਨਾ ਹ੍ਵੈ[14], ਰਸਨ ਰਸਨ ਏਤੇ ਨਾਮ ਹੋਂ ਗੁਨਾਗਰਾ[15] ॥
ਨਾਮ ਨਾਮ ਜੇਤੇ ਯਦਿ ਲਹੌਂ ਮੈਂ ਜਨਮ ਜਨਮ[16], ਤੋ ਹੂੰ ਸ਼੍ਰੀਚੰਦ੍ਰ ਗੁਰੂ ਗੁਣ-ਸਿੰਧੁ ਗਾਗਰਾ[17] ।੮੯॥

ਮੋਰ, ਪਿਕ,[18] ਸੁਕ,[19] ਹੰਸ, ਸਾਰਕ[20], ਸਾਰਸ, ਕਾਕ, ਕੰਕਣਿ[21], ਜੋਗਣਿ[22], ਕੰਬੁ[23] ਚਟਿਕਾ ਖੰਜਨ[24] ਹੈਂ ॥
ਮਹਿਸੀ[25] ਬ੍ਰਿਸਭ[26] ਗਰਧਬ[27], ਅਜਾ[28], ਭੇਡ਼ਿ[29], ਭਾਲੂ[30] ਕਪਿ[31], ਅਸਵ[32], ਨਾਗ[33], ਬਾਘ, ਬਜਾਘ੍ਰ-ਰੰਜਨ-ਹੈ[34] ॥
ਛਿਪਕਲੀ[35], ਕਿਰਲੇ, ਸਰਪ, ਗੋਧ[36], ਨਕੁਲ[37], ਨਾਕ੍ਰ[38], ਕੁੰਦ[39], ਰਾਇਬੇਲ, ਜੂਹੀ ਦ੍ਵਿਜਮੀ,[40] ਕੰਜਨ[41] ਹੈਂ ।।
ਨਾਰ, ਨਰ, ਊਚ ਨੀਚ, ਦੇਵ ਦੈਤਜ, ਮੁਸਲਮਾਨ, ਹਿੰਦੂ ਸਭਿ ਗੁਰੂ ਸ਼੍ਰੀ ਚੰਦਰ ਕੇ ਸੰਜਨ ਹੈਂ ।।੯੦।

ਸਤਿਗੁਰੂ ਸ਼੍ਰੀਚੰਦ੍ਰ ਪਰਸ ਪਗ ਲੀਜਿਯਤ, ਜਪ, ਤਪ, ਸਤ, ਜਤ, ਤੋਖ[42] ਬ੍ਰਤ ਧਾਰਨਾ ॥
ਸਤਿਗੁਰੂ ਸ਼੍ਰੀਚੰਦ੍ਰ ਪਰਸ ਪਗ ਲੀਜਿਯਤ, ਗਯਾਨ ਧਯਾਨ ਜੁਗਤਿ ਏਕ-ਆਤਮ ਵਿਚਾਰਨਾ ॥

---

1. ਮੇਰੇ ਮਨ (ਰੂਪ ਸ੍ਵਾਂਤਿ ਬੂੰਦ) ਨੂੰ (ਹੀ) ਪੀ ਲਵੇਂ (ਤਾਂ ਚੰਗਾ) ਹੈ । 2. ਹੇ (ਕਲਾਪੀ) ਮੋਰ ! (ਦਾਓ) ਹੁਣ 3. (ਅਤੇ ਦਸ ਕਿ) (ਪ੍ਰੀਤਮ) ਸ੍ਰੀ ਸਤਿਗੁਰੂ ਸ਼੍ਰੀਚੰਦ੍ਰ ਕਦ ਆਵੇਗਾ ? 4. ਹੇ ਕੋਇਲ ! (ਜੂਹ) ਸਾਰੇ ਹੀ ਤੇਰੀ ਕੂਹ ਕੂਹ ਦੀ ਆਵਾਜ਼ ਚੰਗੀ ਲਗੀ ਹੈ (ਕਿਉਂਕਿ ਤੂੰ ਵੀ ਸਤਿਗੁਰੂ ਸ਼੍ਰੀਚੰਦ੍ਰ ਹੀ ਬੋਲਦੀ ਹੈਂ) ਪਰ......5. ਅੰਬ ਨਾਂ ਖਾਂਈਂ (ਤੇਰੀ ਆਵਾਜ਼ ਖ਼ਰਾਬ ਹੋ ਜਾਵੇਗੀ ਅਤੇ ਸੁਣਕੇ (ਲੋਕਾਂ ਤੇ) ਬੁਰਾ ਪ੍ਰਭਾਉ ਪਵੇਗਾ । 6. ਚੰਗੀ ਤਰ੍ਹਾਂ ਅਰਪ ਕੇ । 7. ਧੋ ਕੇ । 8. ਦਾਸ, ਸੇਵਕ । 9. ਮੁਠੀਆਂ ਭਰ ਕੇ । 10. ਪਲੰਗ ਤੇ ਸੋਹਣੀ ਸੇਜ ਵਿਛਾ ਕੇ । 11. ਸ੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਦਾ ਦਾਸ ਕਹਾ ਕੇ ਆਖਰੀ ਸੁਆਸ ਚਲਾ ਦਿਆਂ (ਭਾਵ ਦਾਸ ਕਹੋਂਦਾ ਕਹੋਂਦਾ ਹੀ ਮਰ ਜਾਵਾਂ), 12. ਰੋਮਾਂ ਜਿੰਨੇ ਹੀ ਸ਼ਰੀਰ (ਸਾਜ) ਬਣਾ ਦੇ 13. ਮੂੰਹ । 14. ਹਰੇਕ ਮੂੰਹ ਵਿਚ ਏਨੀਆਂ ਏਨੀਆਂ ਜੀਭਾਂ ਹੋਣ । 14. ਹਰੇਕ ਰਸਨਾ ਵਿੱਚ (ਸਾਰਿਆਂ ਦੀ) ਜਮਾ ਜਿੰਨੇ ਗੁਣਾਂ ਦੀ ਖਾਣ (ਸ੍ਰੀ ਗੁਰੂ ਸ਼੍ਰੀਚੰਦ੍ਰ ਜੀ) ਦੇ ਨਾਮ ਹੋਵਣ । 15. ਇਕ ਇਕ ਨਾਮ ਜਿੰਨੇ ਵੀ ਜੇ ਮੈਂ (ਜਨਮ) ਸੰਸਾਰ ਵਿਚ ਲਵਾਂ । 16. ਤਾਂ ਵੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਜੀ ਦੇ ਗੁਣਾਂ ਰੂਪ ਸਮੁੰਦਰ ਦੀ ਗਾਗਰ ਹੀ ਹੋ ਸਕਾਂਗਾ । 17. ਕੋਇਲ 18. ਤੋਤੇ । 19. ਗੁਟਾਰ । 20. ਚਿੱਟੀਆਂ ਇੱਲਾਂ । 21. ਚੀਲਾ, ਗਿਰਝਾਂ । 22. ਸੰਖ ; ਕਬੂਤਰ । 23. ਚਿੜੀਆਂ । 24. ਮਮੋਲੇ । 25. ਮਹੀਆਂ । 26. ਬੈਲ । 27. ਗਧੇ । 28. ਬਕਰੀਆਂ । 29. ਭੇਡਾਂ । 30. ਰਿੱਛ । 31. ਬਾਂਦਰ । 32. ਘੋੜੇ । 33. ਹਾਥੀ । 34. (ਰੰਜਨ) ਸੋਹਣੇ ਸ਼ੇਰ ਹਨ । 35. ਕੋਹੜ ਕਿਰਲੀਆਂ । 36. ਗੋਹਾਂ । 37. ਨਿਊਲੇ । 38 ਮਗਰ ਮੱਛ । 39. ਚੰਬਾ । 40. ਦੁਪਹਿਰੀ । 41. ਕਮਲ । 42. ਸੰਤੋਖ ।

**ਕਬਿੱਤ :**

ਸਤਿਗੁਰੂ ਸ੍ਰੀਚੰਦ੍ ਪਰਸ ਪਗ ਲੀਜਿਯਤ, ਮਦਨ,[1] ਲੋਭ, ਮਤਸਰ,[2] ਅਹੰਕ੍ਰਿਤ[3] ਮਾਰਨਾ ॥
ਸਤਿਗੁਰੂ ਸ੍ਰੀਚੰਦ੍ ਪਰਸ ਪਗ ਲੀਜਿਯਤ, ਜੀਵਨ ਮੁਕਤਿ-ਗਤਿ-ਸਹਿਜ-ਸਵਾਰਨਾ[4] । ੯੧ ॥
ਕਾਲ ਮਰਨ ਆਗੇ[5] ਹੂੰ ਹੈਂ ਯਮਦੂਤ ਦੁਖਦਾਈ, ਸੋ ਤੇ ਸੁਨਿ ਰਾਖੇ, ਅਬਿ ਕੇਰੇ ਯਮ ਘਨੇ ਹੈਂ ॥
ਅਸਿਪਤ੍ ਬਨ ਕੀ[6] ਕਹਾਨੀ ਹੀ ਬਖਾਨੀ ਜਾਤ, ਤਰਕ ਤਰਵਾਰਨ ਮਨੁਜ ਮਨ ਹਨੇ ਹੈਂ[7] ॥
ਪਾਕ ਰੁਧ੍ਰ, ਮਜਾ, ਲਾਲ, ਮਲ, ਮੂਤ ਸਨੀ ਨਦੀ,[8] ਸੁਨੀ ਗਈ, ਯਹਾਂ ਗ੍ਰਿਹ-ਦੁੱਖ ਲੋਹ-ਚਨੇ ਹੈਂ[9] ॥
ਅ ਥਪਤਿ,[10] ਨਾਥਪਤਿ, ਸਾਥਪਤਿ[11] ਸ੍ਰੀ ਚੰਦ੍ਰ, ਜੋ ਨ ਐਹੋ ਅਬਿ, ਤਬਿ ਸਬਿ ਕੂਰ-ਜਨੇ ਹੈਂ[12] ॥੯੨॥
ਕਹਾ ਕਰੇ ਜਨ[13] ਜਬਿ ਜਨਕ[14] ਨ ਰਾਖੈ ਕਰ, ਜਨ ਜਨ ਕੇ ਦ੍ਵਾਰਨ ਭੀਖ ਹਿਤ ਜਾਈਐ ॥
ਕਹਾ ਕਰੇ ਪ੍ਰਣ ਜੋ ਨਿਬਾਹਨ ਕੋ ਸਾਧਨ ਨ, ਸੁੰਦਰਿ ਸਲੋਨੀ-ਜਤ ਕਰਪੂਰ ਵਾਈਐ[15] ॥
ਕਹਾ ਕਰੇ ਧਰਮ, ਜੋ ਨ ਚੇਰੋ ਧਰਮਧਾਰੀ ਬਨੈ,[16] ਪੂਤ ਨਾਰਿ ਹੋਹਿੰ ਤਬਿ ਭੁਗਤਿ ਦਿਵਾਈਐ[17] ॥
ਕਹਾ ਕਰੇ ਹਮ ਭਗਵਨ ਸ੍ਰੀਚੰਦ੍ ਗੁਰੂ, ਗਦੀ ਕੋ ਬਹੋੜਿ ਬੰਦੀ ਛੋੜ ਪਦ ਹਾਈਐ[18] ॥੯੩॥
ਮਤਿ ਗਈ, ਪਤਿ ਗਈ, ਜਤ ਸਤ ਗਤਿ ਗਈ, ਸਾਕ, ਸੁਤ, ਬੰਧੁ ਜਨ, ਕਲਿਤ[19] ਗਈ ਗਈ ॥
ਪਾਛੇ ਕੀ ਤੋ ਗਈ, ਅਬਿ ਆਗੇ ਕੇਰੀ ਜਾਤ ਗਈ[20], ਤਾਤ ਮਾਤ ਭ੍ਰਾਤ ਜਾਤਿ ਪਾਤਿ ਭੀ ਗਈ ਗਈ ॥
ਬਾਤ ਬਤਰਾਤ ਗਈ, ਭੂਖੇ ਮੋਹਿ ਰਾਤ ਗਈ, ਹੇਰਤ ਹਿਰਾਤ ਬੁਧਿ ਖਾਤ ਸੋਂ ਗਈ ਗਈ[21] ॥
ਆਯੁ ਗਈ, ਵਾਯੁ[22] ਗਈ ਭਗਵਾਨ ਸਤਿਗੁਰੂ, ਪ੍ਰਭੂ ਸ੍ਰੀ ਚੰਦਰ ਬਸਿ ਰਾਖ ਲੇ ਗਈ ਗਈ ॥੯੪॥
ਤੁਮ ਸੋਂ ਨ ਨਵ ਨਿਧਿ ਦਾਨੀ ਤੀਨੋ ਲੋਕਨ ਮੈਂ, ਮੋ ਸੋਂ ਨ ਭਿਖਾਰੀ ਫਿਰੇ ਪਾਨਨ ਫੈਲਾਵਤੋ ॥
ਤੁਮ ਸੋਂ ਕ੍ਰਿਪਾਲ ਦਯਾਲ ਸੁਖ-ਸੰਚਾਰਿ[24] ਨਾਹਿ, ਮੋ ਸੋਂ ਦੁਖੀ ਨਾਂਹਿ, ਕਾਂਯ-ਮਾਯ-ਗੁਹਰਾਵਤੋ[25] ॥
ਤੁਮ ਸੋਂ ਨ ਗੁਣਨ ਨਿਧਾਣ ਗਜਾਨ, ਧਜਾਨ, ਸਿਧਿ, ਮੋ ਸੋਂ ਨ ਪ੍ਰਧਾਨ-ਅਵਗੁਣਨ ਕਹਾਵਤੋ ॥
ਅਮੇਲ ਮੇਲ ਕੈਸੋ ਮੇਲ ਸਤਿਗੁਰੁ ਸਤ-ਸਿੰਧੁ[26], ਪਤਿਤ ਪਾਵਨ ਆਸ ਉਰ ਧਰ ਆਵਤੋ[27] ।੯੫।

---

1. ਕਾਮਦੇਵ । 2. ਈਰਖਾ । 3. ਅਹੰਕਾਰ; ਅਵਿਦਯਾ; ਮਾਯਾ । 4. ਜੀਵਨ ਮੁਕਤੀ ਦੀ (ਗਤਿ) ਪ੍ਰਾਪਤੀ ਨਾਲ (ਆਪਣੇ ਆਪ ਨੂੰ) (ਸਹਜ) ਸ਼ਾਂਤਿ ਨਾਲ ਸਵਾਰ ਲੈਣਾ । 5. ਮਰਨ ਵੇਲੇ ਤੋਂ ਬਾਦ । 6. ਯਮ ਮਾਰਗ ਵਿਚ ਦਾ ਇਕ ਜੰਗਲ, ਜਿਸ ਨੂੰ ਬਾਂਸਾਂ ਦਾ ਅਤੇ (ਅਸਿ) ਤਲਵਾਰ ਵਰਗੇ ਪਤਿਆਂ ਦਾ ਅਤੇ ਹਜ਼ਾਰ ਯੋਜਨ ਵਿਸਤਾਰ ਵਾਲਾ ਮੰਨਿਆ ਹੋਇਆ ਹੈ । 7. ਤਰਕਾਂ ਰੂਪ ਤਲਵਾਰਾਂ ਨੇ (ਮਨੁਜ) ਮਨੁਖਾਂ ਦੇ ਮਨ (ਹਨੇ) ਮਾਰੇ ਹੋਏ ਹਨ । 8. ਪਾਕ, ਲਹੂ, ਮਿਝ, ਲਾਲਾਂ, (ਮਲ) ਵਿਸ਼ਟਾ ਤੇ ਮੂਤਰ ਨਾਲ (ਸਨੀ) ਭਰੀ ਹੋਈ ਨਦੀ (ਵੈਤਰਣੀ) । 9. ਏਥੇ ਤਾਂ ਘਰ ਦੇ ਦੁਖ ਹੀ ਲੋਹੇ ਦੇ ਚਨੇ ਹਨ । 10. ਮਾਯਾ ਪਤੀ । 11. (ਸਾਥ) ਸੇਵਕਾਂ ਦਾ ਮਾਲਕ । 12. ਤਾਂ ਸਾਰੇ (ਵਕਤਵਜ ਨੂੰ) ਝੂਠ ਹੀ ਜਾਣਨਗੇ । 13. ਪੁਤ੍ਰ । 14. ਪਿਤਾ । 15. (ਸਲੋਨੀ ਸੁਲੋਚਨੀ) ਚੰਗੇ ਨੇਤਰਾਂ ਵਾਲੀ (ਸੁੰਦਰਿ) ਇਸਤਰੀ ਨਾਲ ਯਤ (ਸਤ) ਹਵਾ ਵਿਚ ਕਪੂਰ (ਬਣ ਕੇ ਉਡ ਜਾਂਦਾ) ਹੈ । 16. ਉਹ (ਧਰਮ) ਮਜ਼੍ਹਬ ਕੀ ਕਰੇਗਾ ? ਜਿਸ ਦਾ ਚੇਲਾ ਕੋਈ ਧਰਮ ਧਾਰਨ ਵਾਲਾ ਨਹੀਂ ਬਣਦਾ (ਭਾਵ—ਜਿਸ ਦੇ ਚੇਲੇ ਵਿਕਾਰੀ ਹਨ ਉਹ ਪੰਥ ਬਿਅਰਥ ਹੈ) । 17. ਜੇ ਇਸਤਰੀ ਤੇ ਪੁਤਰ ਹੋਣ ਤਾਂ (ਉਹਨਾਂ ਲਈ) (ਭੁਗਤਿ) ਭੋਜਨ (ਪਦਾਰਥ) ਵੀ ਦਿਵਾਓ । 18. (ਤੇਰਾ) (ਪਦ) ਦਰਜਾ - ਗਈ ਨੂੰ (ਬਹੋੜਿ) ਵਾਪਸ ਲਿਔਣ ਵਾਲਾ) ਅਤੇ (ਬੰਦੀ) ਕੈਦ ਤੋਂ ਛੁਡੌਣ ਵਾਲਾ (ਹਾਈਐ) ਹੈ । 19. ਇਸਤਰੀ । 20. ਹੁਣ ਅਗੇ ਦੀ ਵੀ (ਗਤੀ) ਗਤਿ ਚਲੀ ਜਾਂਦੀ ਹੈ । 21. ਖਾਂਦਿਆਂ ਨੂੰ ਵੇਖਦਿਆਂ ਵਿਖੋਂਦਿਆਂ ਬੁਧਿ ਵੀ ਗਈ ਹੀ ਗਈ ਹੈ । 22. ਸੁਹਰਤ । 23. ਹਥਾਂ ਨੂੰ । 24. ਸੁਖ ਨੂੰ ਫੈਲਾਵਣ ਵਾਲਾ । 25. (ਕਾਂਇ ਮਾਂਇ) ਆਂਈਂ ਮਾਂਈ, (ਐਂਵੇਂ ਵਿਅਰਥ) ਹੀ ਬੋਲਦਾ ਹਾਂ, (ਅ) ਕਾਯਾਂ ਤੇ ਮਾਯਾ ਨੂੰ ਪੁਕਾਰਦਾ ਹਾਂ । 26. ਹੇ ਸੱਚ ਦੇ ਸਮੁੰਦਰ ਸ੍ਰੀਚੰਦ੍ ਸ੍ਰੀ ਸਤਿਗੁਰੂ ਜੀ ! ਨਾ ਮਿਲਣ ਵਾਲੇ (ਕਠੋਰ) ਅਤੇ ਮਿਲਣ ਵਾਲੇ (ਕੋਮਲ) ਦਾ ਮਿਲਾਪ ਕਿਸ ਤਰ੍ਹਾਂ ਹੈ ? 27. ਆਯਾ ਹਾਂ ।

ਕਬਿੱਤ :

ਮੇ ਹੌਂ ਮਾਯ ਬਾਪ-ਹੀਨ[1],ਤੁਮ ਭਵ ਮਾਯ ਬਾਪ, ਮੈ ਲੰਗਰ ਲਵਾਰ[2] ਤੁਮ ਛਮਾ ਰਜ ਧਾਨੀ ਹੋ ॥
ਮੈ ਹੌਂ ਕ੍ਰਿਤਘਨ ਭਾਰੀ, ਤੁਮ ਮਹਾ ਉਪਕਾਰੀ, ਮੈ ਹੌਂ ਕਾਮੀ ਅਹੰਕਾਰੀ, ਤੂੰ ਸਦਾਚਾਰ ਵਾਨੀ[3] ਹੋ ॥
ਮੈ ਹੌਂ ਬੁਰੇ ਕਾਮਵਾਰੋ, ਤੁਮ ਮਯਾਦ੍ਰਿਸ਼ਟਿ ਧਾਰੋ, ਹੌਂ ਜਪ ਤਪ ਨਜਾਰੋ, ਤੂੰ ਧਰਮ ਕਰਮ ਬਾਨੀ[4] ਹੋ ॥
ਨੀਚਨ ਤੇ ਨੀਚ ਮਹਾ-ਅਧਮ ਮਲਾਯਤਨ[5], ਸਤਿਗੁਰੁ ਸ਼੍ਰੀਚੰਦਰ ਤ੍ਰਯੰ ਮਿਹਰ ਬਾਨੀ ਹੋ ।੯੬॥

ਫਾਟੇ ਚੀਰ ਲੀਰ ਲੀਰ, ਮੈਲ ਭਰੇ ਕਾਰੇ ਕਾਰੇ, ਕੁਵਾਸਨ-ਕੇ-ਵਾਸਨ[6] ਅੰਗਾ[7] ਔ ਪਾਜਾਮਾ ਹੈਂ ॥
ਟੂਟੀ ਫੂਟੀ ਜੂਤੀ, ਸਿਰ ਨੰਗਾ, ਨ ਬਟਨ ਮੇਲੋਂ, ਕੰਠ ਭੁਜਾ ਖੁਲੀ, ਚਾਲ ਅਟਪਟੀ ਚਾਮਾ[8] ਹੈਂ ॥
ਜੂਠੀ ਕੂਠੀ ਰੂਖੀ ਸੂਖੀ ਪਾਊਂ, ਜਹਾਂ ਤਹਾਂ ਖਾਊਂ, ਬੈਠਬੇ ਕੇ ਠਾਓਂ ਨਾਂਹੀ ਸੋਇਬੇ-ਕੋ ਧਾਮਾ ਹੈ ॥
ਗਲੀ ਗਲੀ ਫਿਰੋਂ, ਕੁਛ ਪਾਊਂ ਤਬਿ ਚੋਰਿ-ਧਰੋਂ[9], ਤੋਹੂੰ ਪ੍ਰਭੂ ਸ਼੍ਰੀ ਚੰਦਰ ਰਟੌਂ ਮੁਖ ਨਾਮਾ ਹੈ ।੯੭॥

ਆਵਾਰੇ ਸਾਵਕਾਨ[10] ਸਜੋਂ ਬਸਬੋ ਬਨਤ ਮੋਹਿ, ਪਾਵਕ-ਮਦਨ[11] ਅੰਗ ਜਾਕੇ ਜਾਰ ਡਾਰੇ ਹੈਂ ॥
ਆਮਿਖ ਭੁਗੱਯਾ[12], ਭੱਯਾ ਮੱਯਾ ਕੀ ਨ ਕਾਨ ਮਾਨੋਂ, ਨਿਕਟ ਸੁਰਾਹੀ ਮਦ ਪਯਾਰੇ ਮਤਵਾਰੇ ਹੈਂ[13] ॥
ਯੱਕਾ ਦੁੱਕੀ ਤਾਸ਼ ਕੀ ਕਿ ਦਾਣਾ ਜੂਆ ਆਸ਼ਕੀ, ਕਿ ਮਾਸ਼ ਬਦਮਾਸ਼ ਕੀ[14] ਕਿ ਛਕਾ ਕੌਡੀ ਡਾਰੇ ਹੈਂ ॥
ਹੇਤੂ ਸਤਰੰਜੂ ਕੇ ਕਿ ਜੇਤੂ ਪਾਸੇ ਮੰਜੁ[15] ਕੇ ਕੋ, ਭਗਵਾਨ ਸ਼੍ਰੀਚੰਦੂ ਗੁਰੂ ਹੀ ਸੁਧਾਰੇ ਹੈਂ ।੯੮॥

ਪੇਖੌਂ ਜਬਿ ਤਰੁਣੀ[16] ਤਰਲ-ਤਰ-ਸੁੰਦਰਿ-ਕੋ[17], ਘਰਣੀ ਕੋ ਤਯਾਗ ਭਾਗ ਪਾਛੇ ਲਾਗ ਚਲ ਹੌਂ ॥
ਜਹਾਂ ਤੇ ਵਿਰਾਟਿਕਾ[18] ਕੀ ਖੱਟੋ-ਖਾਟਿ-ਖਟਕਾਤ[19], ਲੋਭ ਵਸ਼ਿ ਹੋਇ ਤਾਂ ਤੇ ਕਬਹੂੰ ਨ ਟਲ ਹੌਂ ॥
ਕਹੇ ਕੋਊ ਮੰਦ[20], ਤਾਂ ਕੀ ਮੱਯਾ ਬਹਿਨ ਭੰਡ ਡਾਰੌਂ, 'ਅਜਹੂੰ ਅਹੰ-ਬਿਨ ਕਹਿਯਤ ਸਹਲ ਹੌਂ[21] ॥
ਏਤੋ ਕ੍ਰੂਰ-ਕਰਮ ਧਰਮ ਕੋ ਮਰਮ ਹੀਨ, ਭਰਮ ਬਨਾਯੋ ਗੁਰੂ ਸ਼੍ਰੀ ਚੰਦੂ ਮਹਲ[22] ਹੌ ।੯੯॥

---

1. ਯਤੀਮ । 2. ਬਹੁਤ ਆਵਾਰਾ ਗਰਦ । 3. ਵਾਲਾ । 4. ਆਗੂ । 5. ਮੈਲ ਦਾ ਘਰ । 6. ਦੁਰਗੰਧੀ ਦੇ ਨਿਵਾਸ । 7. ਝੱਗਾ । 8. ਚਾਵੀਂ ਤੇ ਅਟਪਟੀ ਚਾਲ । 9. ਚੁਰਾ ਲੈਂਦਾ ਹਾਂ । 10. ਆਵਾਰੇ ਲੜਕਿਆਂ । 11. ਕਾਮਦੇਵ ਰੂਪ ਅਗਨਿ ਨੇ । 12. ਮਾਸ ਖਾਣਵਾਲਾ । 13. ਪਾਸ ਸੁਰਾਹੀਆਂ ਤੇ ਸ਼ਰਾਬ ਦੇ ਪਯਾਲੇ ਮਸਤੀ ਵਾਲੇ ਹਨ । 14. ਬਦਮਾਸ਼ੀ ਦੇ (ਮਾਸ਼) ਭੋਜਨ ਦੇ ਜ਼ਰੀਏ ਦੀ । 15. ਸੋਹਣਾ । 16. ਇਸਤ੍ਰੀ । 17. ਬਹੁਤ ਚੰਚਲ ਤੇ ਸੋਹਣੀ ਨੂੰ । 18. ਕੌਡੀ । 19. (ਖਟੀ) ਕਮਾਈ (ਖਾਟਿ) ਮਿਲੇਗੀ ਰੜਕਦੀ ਹੋਵੇ । 20. ਬੁਰਾ । 21. ਅਜੇ ਵੀ ਮੈਂ (ਆਪਣੇ ਆਪਨੂੰ) ਸਹਲ ਹੀ ਅਹੰਕਾਰ ਬਿਨਾ (ਕਹਿਯਤ) ਕਹੌਂਦਾ ਹਾਂ । 22. ਸੇਵਕ; ਮੰਦਿਰ ।

**ਕਬਿੱਤ :**

ਕੇਤੋ ਈ ਕੁਪੂਤ[1] ਊਤ ਅਤਿ ਹੀ ਕਸੂਤਕਾਰੀ, ਮਾਤ ਨਿਜ ਪੂਤ ਕੋ ਸਪੂਤ ਦ੍ਰਿੜ ਜਾਨ ਹੀ ॥
ਪਾਹਨ ਕਠੋਰ ਕੂੰਡ[2], ਬੋਝ ਲਾਦ ਚਲੈ ਮੂੰਡ[3], ਭੰਗੀ ਭੰਗ ਘੋਟਨੇ ਕੇ ਗੁਨ ਕੋ ਪ੍ਰਮਾਨ ਹੀ ॥
ਕਰ ਫੇਰੇ ਸਹਲਾਏ, ਅੰਨ ਦਾਨੋ ਤ੍ਰਿਣ ਖਿਲਾਏ, ਘਾਮ ਸੀਤ ਤੇ ਬਚਾਇ ਅਸੁ ਕੀ ਧਵਾਨ ਹੀ[4] ॥
ਮਦੀ[5] ਮਦਨਕਾਰੀ[6] ਨੀਚ ਅਵਗੁਣ ਭੰਡਾਰੀ, ਮੋਹਿ ਪ੍ਰਭੂ ਸ੍ਰੀਚੰਦਰ ਪਗ ਕੰਜ ਤਾਨ[7] ਹੀ ।੧੦੦॥

ਕੁਤਸਿਤ[8], ਕੁਕਰਮੀ, ਕੁਧਰਮੀ, ਕੂਰ, ਕੁਟਿਲ, ਕਪਟੀ, ਕੁਚੀਲ, ਅਸਲੀਲ[9] ਬਡੋ ਜਾਨੀਏਂ ॥
ਲੱਠਿ-ਬਾਜ, ਲਬਰਾ, ਲਵਾਰਾ, ਭਾਰਾ ਪਾਪ ਰਤਿ, ਵੇਸ਼ਯਾ ਸ਼੍ਰਿੰਗਾਰਾ, ਪਰਦਾਰਾ ਦ੍ਵਾਰਾ ਗਜਾਨੀਏ[10] ॥
ਊਚਨ ਕੋ ਪੋਚ ਭਨੋਂ[11], ਨਿੰਦ ਸੰਤ ਮੁਖਜ ਸਨੋਂ[12], ਸਾਧੁਨ ਕੇ ਸੰਗ ਹੂੰ ਤੇ ਜਾਨੋਂ ਨਿਜ ਹਾਨੀਏਂ ॥
ਆਥ ਕੋ[13] ਭਿਖਾਰੀ ਕਾਮੀ, ਕ੍ਰੋਧੀ, ਵਿਕਾਰੀ ਮੁਹਾੜੀ[14], ਗੁਰੂ ਸ੍ਰੀਚੰਦ੍ਰ ਚਰਨ-ਕੰਜ ਧੂੜਿ ਦਾਨੀਏ[15] ੧੦੧॥

ਮਨ ਕੇ ਚੁਘਾਏਂ ਘੂਮ[16] ਜਬਿ ਹੀ ਨਿਹਾਰਤ ਹੌਂ, ਗੁਣ ਨ ਮਿਲਤ ਅਵਗੁਨ ਭਰਪੂਰਿ ਹੌਂ ॥
ਚੋਰ, ਜਾਰ, ਪਰਨਿੰਦਾ, ਮਤਸਰ[17], ਸੰਤ-ਦੋਖਿ, ਮਿਤ੍ਰ-ਦ੍ਰੋਹਿ, ਵਿਸਾਹ-ਘਾਤੀ ਸੀਰਸ ਪੈ ਧੂਰਿ ਹੌਂ[18] ॥
ਨਮਕ ਹਰਾਮੀ, ਠਗ, ਜੁਆਰੀਆ, ਬਾਜਾਰੀ ਮਗ[19], ਪਰਤ੍ਰਿਯ ਲਾਗ ਲਗ, ਸਾਧੁ ਨ ਹਜ਼ੂਰਿ ਹੌਂ ॥
ਬੁਰੇ ਕਾਜ ਸਦਾ ਜਾਤਿ, ਊਰ[20] ਨਾਹਿ ਕਾਹੂੰ ਭਾਤਿ, ਸਤਿਗੁਰੂ ਸ੍ਰੀਚੰਦ੍ਰ ਬਖ਼ਸ਼ੀਏ ਕਸੂਰਿ ਹੌਂ ।੧੦੨॥

ਅਜਾਮਲ ਤੋ ਬੇਚਾਰੋ ਏਕ ਵੇਸਯਾ ਵਸਿ ਰਹਯੋ, ਕੋਟਨ ਕੋਟਾਨ ਮਨਸਿਜ ਕੇ ਅਧੀਨ ਹੌਂ ॥
ਗਨਕਾ ਬੇਚਾਰੀ ਨਿਜ ਜੀਵਨ ਗੁਜ਼ਾਰਬੇ ਕੋ, ਭਈ ਬਦਨਾਮ, ਮੈ ਤੋ ਅਜਹੁ ਪ੍ਰਬੀਨ[22] ਹੌਂ ॥
ਪੂਰਬਿ ਜਨਮ ਸਨਬੰਧ ਗਜਰਾਜ ਬਧਯੋ, ਛੂਟਯੋ, ਕਜਹੂੰ ਛੂਟਬੇ ਕੋ ਯਤਨ ਨ ਕੀਨਿ ਹੌਂ ॥
ਪਾਵਨ-ਪਤਿਤ ਅਸਰਨ-ਸਰਨ-ਦਾਇਕ, ਸਾਹਿਬ ਸ੍ਰੀਚੰਦ੍ਰ ਜੂ ! ਚਰਨ ਕੰਜ ਲੀਨਿ[23] ਹੌਂ ।੧੦੩॥

---

1. ਬੁਰਾ ਲੁਚਾ । 2. ਕੂੰਡਾ, ਦੋਰਾ । 3. ਸਿਰ ਤੇ । 4. ਘੋੜੇ ਦੀ (ਧਵਾਨ) ਦੌੜ ਦਾ (ਗੁਣ) ਹੀ । 5. ਸ਼ਰਾਬੀ, ਅਹੰਕਾਰੀ । 6. ਕਾਮੀ । 7. ਤਾਕਤ, ਬਲ । 8. ਬੁਰਾ । 9. ਨੀਚ, ਕਾਮੀ । 10. ਪਰਾਈਆਂ ਇਸਤ੍ਰੀਆਂ ਦੇ ਦਰਵਾਜ਼ਿਆਂ ਦਾ ਜਾਣੂ । 11. (ਊਚਨ) ਚੰਗਿਆਂ ਨੂੰ (ਪੋਚ) ਬੁਰਾ ਕਹਿੰਦਾ ਹਾਂ । 12. ਪ੍ਰਧਾਨ ਸੰਤਾਂ ਦੀ ਨਿੰਦਿਆ (ਸਨੋ) ਸਹਿਤ ਹਾਂ । 13. ਪੈਸਾ, ਮਾਯਾ । 14. ਵਿਕਾਰਾ ਵੱਲ (ਮੁਹਾੜੀ) ਮੂੰਹ ਕਰਨ ਵਾਲਾ, ਬੁਰਾਈਆਂ ਦੇ ਸਨਮੁਖ । 15. ਦੇਓ, 16. ਚੁਪਾਸੀਂ ਫਿਰ ਕੇ । 17, ਈਰਖਾ । 18. ਮੇਰੇ ਸਿਰ ਦੇ (ਧੂੜਿ) ਸੁਆਹ (ਪੈਂਦੀ) ਹੈ । 19. (ਬਾਜ਼ਾਰੀ) ਲੁਚਿਆਂ ਦੇ (ਮਗ) ਰਾਹੇ ਤੁਰਨ ਵਾਲਾ । 20, ਘੱਟ । 21. (ਮਾਨਸਿਜ) ਕਾਮਦੇਵ (ਅਨੁਸਾਰ) ਮੈ ਕ੍ਰੋੜਾਂ ਦਰ ਕ੍ਰੋੜਾਂ ਵੇਸ਼ਿਆਂ ਦੇ ਅਧੀਨ ਹਾਂ । 22. ਚਤੁਰ । 23. ਲਏ ਹਨ, ਅੰਗੀਕਾਰ ਕੀਤੇ ਹਨ ।

**ਕਬਿੱਤ :**

ਕਾਲ ਕ੍ਰਮ ਪ੍ਰੇਰੈ ਕੋਊ ਆਦਿ ਮਿਲੈ ਭਲੋ ਸੰਗ, ਗੈਲਾ[1] ਲਾਗ ਮੰਦਿਰ ਪ੍ਰਭੂ ਕੇ ਚਲ ਜਾਈਏ ॥
ਸੁੰਦਰੀ ਸਲੋਨੀ ਪੀਨ-ਸਤਨੀ ਸਰੋਜ ਮੁਖੀ, ਪੇਖ ਪੇਖ ਹਿਰਦਯ ਕੰਦ੍ਰਪ ਉਪਜਾਈਏ[2] ॥
ਤਾਂ ਸੋਂ ਉਚਟ ਹੇਮ ਮੂਰਤਿ, ਸੰਗੇ ਮਰਮਰ, ਪੀਤ ਪਟ ਅੰਬਰ ਮੈ ਰਹਿ ਉਰਝਾਈਏ[3] ॥
ਸਤਿਗੁਰੂ ਸ਼੍ਰੀਚੰਦ੍ਰ ! ਕਹਾ ਲੌ ਕਹੌ ? ਸੁਨੈ ਕੌਨ ? ਰਵਿ, ਸ਼ਸ਼ਿ, ਸਿੰਧੁ, ਧਰਾ, ਵ੍ਯੋਮ ਨ ਸਹਾਈਏ[4] ।।੧੦੪।

ਮੋਰੇ ਅਘ ਓਘਨ ਅਚਲਾ ਚਲਾਈ ਚਕ੍ਰ[5], ਮੋਰੇ ਅਘ ਓਘਨ ਤੇ ਮੇਚਕ[6] ਆਕਾਸ਼ ਹੈ ॥
ਮੋਰੇ ਅਘ ਓਘਨ ਤੇ ਬਾਰਿਨਿਧਿ[7] ਭਯੋ ਖਾਰੋ, ਮੋਰੇ ਅਘ ਓਘਨ ਤੇ ਅਗਨਿ-ਚੰਡਾਂਸੁ[8] ਹੈ ॥
ਮੋਰੇ ਅਘ ਓਘਨ ਤੇ ਚੰਦ੍ਰ ਕੋ ਕਲੰਕ ਲਾਗਜੋ, ਮੋਰੇ ਅਘ ਓਘਨ ਤੇ ਨੀਲ-ਨਾਗ[9] ਭਾਸ ਹੈ ॥
ਮੋਰੇ ਅਘ ਓਘਨ ਤੇ ਮੋਰੀ ਕੋਊ ਠੌਰ ਨਾਹਿ, ਸਾਹਿਬ ਕ੍ਰਿਪਾਲ ਸ਼੍ਰੀਚੰਦ੍ਰ ! ਤੇਰੀ ਆਸ ਹੈ ॥੧੦੫।

ਮੋਰੇ ਕ੍ਰਿਪਾਲ ਦਯਾਲ ਸਤਿਗੁਰੂ ਸ਼੍ਰੀਚੰਦ੍ਰ, ਆਨ ਕੋ ਭਰੋਸੋ ਨਾਂਹਿ ਲੋਕ ਪਰਲੋਕ ਮੈ ॥
ਪੁਰੀ-ਵੈਕੁੰਠ ਮੇਰੇ ਹੇਤ ਕੁੰਠਿਤ[10] ਹੋਇ ਰਹੀ, ਡਗਤ ਸਰੋਰਹੁ ਬਿਧਿ ਚਕ੍ਰਿਤਸ ਸੋਕ ਮੈ[11] ॥
ਕੁਲਿ ਕੋ ਸੁਭਾਵ ਮਲ-ਫੋਲਬੋ[12] ਜਨਮ ਹੂ ਤੇ, ਪੁਰੀ ਕਾਕ ਭਸੁੰਡੀ ਕੋ ਤਜਾਗ ਦੀਨਿ ਓਕ ਮੈ[13] ॥
ਪੁਰੀ-ਕੈਲਾਸ਼ ਸੰਭੁ ਭੂਤਿ ਸੋਂ ਵਿਭੂਤਿ ਭੂਤਿ[14]ਸ਼੍ਰੋਣਤ ਆਹਾਰਿ ਨਾਹਿ ਦੂਧਾਧਾਰ ਜੋਕ ਮੈ[15] ॥੧੦੬।

ਆਸਰੋ ਵਿਸਾਸੋ ਭਵ ਪਾਸ ਯਮ ਤੇ ਨਿਕਾਸੇ, ਪ੍ਰਭੂ ਸ਼੍ਰੀਚੰਦ੍ਰ ਜੂ ! ਏਕੈ ਮੁਗਤਿ-ਦਾਨੀ ਹੈ[16] ॥
'ਕਥਾ ਦੇਵਤਾਨ ਕੀ ਦੀਵਾਨ ਮਾਨਵਾਨ ਮਾਹਿ'—ਸੁਗੰਧੀ ਸ਼ੂਨਜ ਸੁਮਨ ਸੀਸ਼ਸ਼ੇ ਸ਼੍ਰਿੰਗ-ਵਾਨੀ ਹੈ[17] ॥
ਵ੍ਰਿਤ੍ਰ ਕੋ ਦੇਵਰਾਟ ਯੁੱਧ ਮਾਹਿ ਹਨਨ ਕੀਨੋ, ਅਮਰਾਵਤੀ ਤੇ ਕਿਹਿੰ ਭਾਖੀ ਯਾ ਕਹਾਨੀ ਹੈ[18] ?॥
ਲੰਗੋਟੀ ਕੇ ਲੜ ਕਾਣੀ ਕੌੜੀ ਭੀ ਨ ਦ੍ਰਿਸ਼ਟਿ ਪਰੈ, ਜਮਾ ਖਰਚ ਅਰਬ ਖਰਬ ਕੋਟਨ ਜ਼ਬਾਨੀ ਹੈ ॥੧੦੭।

---

1. ਨਾਲ, ਸਾਥ। 2. (ਸਲੋਨੀ) ਉੱਤਮ ਨੇਤਰਾਂ ਵਾਲੀ ਸੋਹਣੀ (ਪੀਨ) ਕਰੜੇ ਮੰਮਿਆਂ ਵਾਲੀ ਤੇ (ਸਰੋਜ) ਕਮਲ ਮੁਖੀ (ਇਸਤ੍ਰੀਆਂ) ਨੂੰ ਵੇਖ ਵੇਖ ਕੇ (ਕੰਦ੍ਰਪ) ਕਾਮ (ਦੀ ਭਾਵਨਾ ਦਿਲ ਵਿਚ) ਪੈਦਾ ਕਰਦੇ ਰਹੀ ਦਾ ਹੈ। 3. ਉਹਨਾਂ ਤੋਂ (ਉਚਟ) ਉਪ੍ਰਾਮ ਹੋ ਕੇ (ਹੇਮ) ਸੋਨੇ ਦੀਆਂ ਮੂਰਤੀਆਂ ਸੰਗ ਮਰਮਰ ਤੇ ਪੀਲੇ ਰੇਸ਼ਮੀ ਕਪੜਿਆਂ ਵਿਚ ਹੀ ਰਹਿ ਕੇ ਫਸ ਜਾਈਦਾ ਹੈ (ਭਾਵ—ਕਿਸੇ ਗਜਾਨ ਦੀ ਗੱਲ ਨੂੰ ਅਨੁਭਵ ਹੀ ਨਹੀਂ ਕਰੀਦਾ)। 4. ਸੂਰਜ, ਚੰਦ, ਸਮੁੰਦਰ ਧਰਤੀ ਤੇ ਆਕਾਸ਼ ਵੀ (ਮੇਰਾ) ਸਹਾਯਕ ਨਹੀਂ। 5. ਧਰਤੀ ਦਾ ਵੀ ਚਕ੍ਰ ਚਲਾ ਦਿਤਾ ਹੈ। 6. ਕਾਲਾ। 7. ਸਮੁੰਦਰ। 8. (ਚੰਡਾਸ਼ੁ) ਸੂਰਜ ਵਿਚ ਅਗਨਿ ਹੈ। 9. ਸੱਪਾਂ ਵਿਚ (ਨੀਲ) ਜ਼ਹਰ। 10. ਸੰਕੁਚਿਤ। 11. (ਬਿਧਿ) ਬ੍ਰਹਮਾ ਵੀ (ਸਰੋਰਹੁ) ਕਮਲ ਦੇ (ਡਗਤ) ਡੋਲਣ ਨਾਲ (ਮੇਰੇ ਵਾਸਤੇ) ਸ਼ੋਕ ਵਿਚ ਹੀ ਹੈ। 12. ਵਿਸ਼ਟਾ ਫੋਲਣਾ। 13. (ਮੈਂ ਬਹੁਤਾ ਮਲ-ਭੱਖੀ ਹਾਂ ਏਸ ਵਾਸਤੇ) ਕਾਕ ਭਸੁੰਡੀ ਦੀ ਪੁਰੀ ਦੇ (ਓਕ) ਨਿਵਾਸ ਨੂੰ (ਮੈਂ) ਛੱਡ ਦਿਤਾ ਹੈ। 14. ਕੈਲਾਸ਼ਪੁਰੀ ਵਿਚ ਸ਼ਿਵ ਜੀ ਭੂਤਾਂ ਤੇ ਸੁਆਹ ਦੀ (ਭੂਤਿ) ਮਾਯਾ ਵਾਲਾ ਹੈ (ਉਸ ਤੋਂ ਵੀ ਮੈਂ ਡਰ ਗਿਆ ਹਾਂ) 15. ਮੈਂ ਜੋਕ (ਰੂਪ) ਲਈ ਦੂਧਾਹਾਰ ਨਹੀਂ, ਲਹੂ ਦਾ ਹੀ (ਆਹਾਰਿ) ਭੋਜਨ ਹੈ। 16. ਮੁਕਤੀ ਦੇਣ ਵਾਲਾ। 17. 'ਮਨੁਖਾਂ ਦੀ (ਦੀਵਾਨ) ਸਭਾ ਵਿਚ ਦੇਵਤਿਆਂ ਦੀਆਂ ਕਹਾਣੀਆਂ' (ਸ਼ੂਨਜ) ਆਕਾਸ਼ ਦੇ ਫੁਲ ਦੀ ਸੁਗੰਧੀ ਤੇ ਸਹੇ ਦੇ ਸਿੰਙ (ਵਾਨੀ) ਵ ਲੀਆਂ (ਝੂਠੀਆਂ ਕਹਾਣੀਆਂ) ਹਨ। 14. '(ਦੇਵਰਾਟ) ਇੰਦ੍ਰ ਨੇ ਵ੍ਰਿਤ੍ਰ (ਦੈਤਜ) ਨੂੰ ਮਾਰਨ ਕੀਤਾ' ਇਹ ਕਹਾਣੀ (ਅਮਰਾਵਤੀ) ਦੇਵਲੋਕ ਤੋਂ ਆ ਕੇ ਕਿਨ ਕਹੀ ਹੈ ? (ਭਾਵ—ਐਵੇਂ ਝੂਠੀ ਕਥਾ ਹੈ, ਨ ਦੇਵਲੋਕ ਤੋਂ ਕੋਈ ਆ ਸਕਦਾ ਹੈ ਤੇ ਨਾ ਹੀ ਕਥਾ ਕਹਿ ਸਕਦਾ ਹੈ)।

**ਕਬਿਤ :**

ਪ੍ਰਭੂ ਸ੍ਰੀਚੰਦ੍ਰ ਮੰਦਿਰ-ਗਯਾਨ ਧਯਾਨ ਆਨੰਦ ਕੇ, ਤੇਰੇ ਦ੍ਵਾਰ ਕੇ ਭਿਖਾਰੀ, ਗੁਰੂ ਸ਼ਹਿਨਸ਼ਾਹਾ[1] ਹੈਂ ॥
ਅਤ੍ਰਪਤ੍ਰ ਦਮਰਛੱਤ੍ਰ ਵੇਦੀ ਵੰਸ਼ ਕੇ ਕਥਤ੍ਰ, ਸ਼ਿਸ਼ੁਨ ਸ਼ੰਘਟ ਤਤ੍ਰ ਪਦ ਰਜ ਚਾਹ ਹੈਂ[2] ॥
ਸ਼ੁਭ ਸ਼ੀਸ਼ ਬਾਵਰੀ ਜਹਿੰ ਦੁਨੀ ਕੀਨਿ ਬਾਵਰੀ, ਮਦ੍ਰ ਦੇਸ਼ ਬਾਉਰੀ ਕਿ ਬਾਉਰੀ ਅਥਾਹ ਹੈਂ[3] ॥
ਪੁਸਪਨਮਾਲ ਧਰ ਪ੍ਰਦੱਛਨ ਦੇਤ ਰਰ, ਵਾਹਗੁਰੂ ਵਾਹਗੁਰੂ ਵਾਹਗੁਰੂ ਵਾਹ ਹੈਂ[4] ।੧੦੯॥
ਦਾਸੀ ਤੁਰਕਾਨ ਕੀ ਕਰੇਂ ਥੇ ਸਲੋਨੀ[5] ਬੇਟੀ, ਰਖਯਤ੍ਰ ਨ ਦ੍ਰਿੜ ਕਰਵਾਤ ਧਰਮ ਹਿੰਦੂ ਕੋ ॥
ਮੰਦਿਰਨਿ ਠੌਰ ਮਸਜਿਦ ਚਿਨਵਾਈ ਜਾਤਿ, ਵੇਦ-ਪ੍ਰਚਾਰਿਕਨਿ ਨਾਸ਼ ਕਰੇਂ ਜਿੰਦੂ ਕੋ ॥
ਬੁਧ-ਦੇਵ, ਅਰਹੰਤ, ਰਾਮ, ਕ੍ਰਿਸ਼ਨ ਮੂਰਤੀਨ, ਚੰਡਿਕਾ, ਵਿਸ਼ਣੂ, ਸ਼ਿਵ, ਹਨੂ, ਸੁਰ-ਬ੍ਰਿੰਦ ਕੋ ॥
ਭਗਨ ਕੇ ਜਸ਼ਣ ਮਨਾਵਤੇ ਮੁਸਲਮਾਨ, ਤਬਿ ਗੁਰੂ ਸ਼੍ਰੀਚੰਦ੍ਰ, ਬਪੁਸ਼-ਭਾ-ਨਰਿੰਦ ਕੋ[7] ।੧੧੦॥
ਸੁਭ ਗੁਣ ਕੇ ਭੰਡਾਰ, ਗਯਾਨ ਕੇ ਆਗਾਰ[8] ਪ੍ਰਭੂ, ਕਾਮਦੇਵ ਕੇ ਸ੍ਰਿੰਗਾਰ, ਪਰਮ ਅਨੂਪ ਹੋ ॥
ਸ਼ੀਲ ਸਤਯ ਧਰਮ ਧਾਰੀ, ਵੇਦ ਮਗ ਕੇ ਉਧਾਰੀ, ਦੀਨਨ ਕੇ ਪ੍ਰਤਿਪਾਰੀ, ਸੁੰਦਰ ਸਰੂਪ ਹੋ ॥
ਹਰੀ ਭਗਤਿ ਦੇਨਹਾਰ, ਦੈਵੀ ਕਰਮ ਕੇ ਆਚਾਰਿ[9], ਵਿਦਯਾ ਕੇ ਸੰਚਾਰਿ, ਯਗ ਬ੍ਰਤ ਧਯਾਨ ਕੂਪ ਹੋ ॥
ਕਰੁਣਾ ਭਰੀਲੇ ਔ ਰਸੀਲੇ ਨੈਨ ਸ਼੍ਰੀਚੰਦ੍ਰ ਜੂ ! ਰਾਜਨ ਕੇ ਮਹਾਰਾਜਾ, ਭੂਪਨ ਕੇ ਭੂਪ ਹੋ ।੧੧੧॥
ਕਾਮਨਾ ਕੇ ਪੂਰਕ[10], ਚੂਰਕ[11] ਜਨ ਅਘ ਪੁੰਜ, ਜਗ ਕੇਰੇ ਮੂਰਕ[12] ਪੂਰਕ-ਸਭਿ ਊਰ ਕਾ[13] ॥
ਵਣ ਤ੍ਰਿਣ, ਦੇਵਾਦੇਵ[14], ਮੇਦਨੀ[15] ਆਕਾਸ਼ ਹੂੰ ਕੇ, ਊਚ ਨੀਚ ਜੀਵ ਜੰਤ ਨਾਸ਼ੀ ਦੁਖ ਸੂਰ ਕਾ ॥
ਸਚੀ, ਘ੍ਰਿਤਾਚੀ[16], ਰੰਭਾ[17], ਰਮਾ[18], ਉਮਾ[19], ਬ੍ਰਹਿਮਾਨੀ, ਉਰਵਸੀ, ਮੇਨਿਕਾ, ਸ੍ਵਰੂਪ ਅਗ੍ਰ ਹੂਰ ਕਾ ॥
ਸੋਭਾ ਸਿੰਧੁ ਬਿੰਧਯ ਇੰਦੂ ਸ਼੍ਰੀਚੰਦ੍ਰ ਗੁਰੂ ਕੀ ਨ, ਮਾਨੋ ਬਿਧਿ ਪਿੰਡ ਥਾਪਯੋ ਸਰਵ ਲੋਕ ਨੂਰ ਕਾ[20] ।੧੧੨॥

---

1. ਸ਼ਹਨਸ਼ਾਹਾਂ ਦੇ ਗੁਰੂ । 2. (ਅਤ੍ਰਪਤ੍ਰ) ਪੱਖਿਆਂ, ਚੋਰਾਂ ਤੇ ਛਤ੍ਰਾਂ ਵਾਲੇ, ਵੇਦੀ ਵੰਸ਼ ਦੇ (ਕਥਤ੍ਰ) ਕਥਨ ਯੋਗਯ । ਪ੍ਰਸਿੱਧ ਪੁਰਸ਼ (ਸ਼ਿਸ਼ੁਨ) ਚੇਲਿਆਂ ਦੇ (ਸੰਘਟ) ਸਮੂਹ (ਸਹਿਤ) (ਤਤ੍ਰ) ਉਥੇ ਸ਼੍ਰੀ ਸਤਿਗੁਰੂ ਸ਼੍ਰੀ ਚੰਦਰ ਜੀ ਦੀ) ਚਰਨਧੂੜਿ ਨੂੰ ਚਾਹੁੰਦੇ ਹਨ (ਭਾਵ ਸ਼੍ਰੀ ਲਛਮੀ ਦਾਸ ਜੀ ਸ਼੍ਰੀ ਧਰਮ ਚੰਦ ਜੀ, ਤੇ ਮਿਹਰ ਚੰਦ ਜੀ ਆਦਿ ਤੋਂ ਹੈ) । 3. (ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਮਹਾਰਾਜ ਦੇ) ਸੀਸ ਤੇ ਸ਼ੁਭ (ਬਾਵਰੀ) ਜਟਾਂ ਹਨ ਜਿਸ ਨੇ ਦੁਨੀਆਂ ਨੂੰ (ਬਾਵਰੀ) ਮਸਤ ਕਰ ਦਿੱਤਾ ਹੈ (ਮਦ੍ਰ) ਪੰਜਾਬ ਦੇਸ਼ ਦੀ (ਬਾਉ) ਹਵਾ ਹੈ (ਰੀ !) ਕਿ ਅਥਾਹ ਬਾਵਲੀ (ਥਾਰਠ ਗ੍ਰਾਮ ਵਿਚ) ਹੈ । 4. ਫੁੱਲ ਮਾਲਾਂ ਫੜਕੇ ਪ੍ਰਦੱਛਨਾਂ ਦੇਂਦੇ ਉਚਾਰਦੇ ਹਨ ਕਿ ਧਨਯ ਗੁਰੂ, ਧਨਯ ਗੁਰੂ, ਧਨਯ ਗੁਰੂ, ਧਨਯ ਹਨ । 5. ਸੋਹਣੀਆਂ ਅੱਖਾਂ ਵਾਲੀਆਂ । 6. (ਭਗਨ) ਤੋੜ (ਭੰਨ) ਕੇ (ਜਸ਼ਣ) ਖ਼ੁਸ਼ੀਆਂ । 7. (ਨਰਿੰਦ) ਪਾਤਸ਼ਾਹ ਦਾ (ਬਪੁਸ਼) ਸ਼ਰੀਰ (ਅਵਤਾਰ) ਹੋਇਆ । 8. ਘਰ । 9. ਆਚਾਰਯ । 10. ਪੂਰਾ ਕਰਨ ਵਾਲਾ । 11. ਨਾਸ਼ ਕਰਨ ਵਾਲਾ । 12. ਆਦਿ, ਮੂਲ । 13. ਸਾਰਿਆਂ (ਊਰਕਾ) ਊਣਿਆਂ ਨੂੰ ਪੂਰਕ) ਭਰਦੇਣ ਵਾਲੇ । 14. ਦੇਵਤੇ ਤੇ ਦੈਤਯ । 15. ਧਰਤੀ । 16. ਇਕ ਅਪਸਰਾ ਦਾ ਨਾਮ ਹੈ । 17. ਲਛਮੀ । 18. ਪਾਰਬਤੀ 19. ਹੂਰਾਂ ਦੇ ਸ੍ਵਰੂਪ ਦੇ ਵੀ (ਅੱਗ੍ਰ) ਅਗੇ (ਉਤਮ) ਹੈ । 20. ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਦੀ ਸੋਭਾ (ਸਿੰਧੁ) ਸਮੁੰਦ੍ਰ ਬਿੰਧਯਾਚਲ ਤੇ (ਇੰਦੂ) ਚੰਦ ਦੇ ਵੀ ਬਰਾਬਰ ਨਹੀਂ ਮਾਨੋ ਕਿ ਬ੍ਰਹਮਾ ਨੇ ਸਾਰਿਆਂ ਲੋਕਾਂ ਦੇ (ਨੂਰ) ਪ੍ਰਕਾਸ਼ ਦਾ ਸ਼ਰੀਰ ਬਣਾ ਦਿੱਤਾ ਹੈ ।

ਕਬਿੱਤ :

ਚੰਡਿਕਾ ਲੁਨਾਈ ਹਿਤ ਆਗਜਾ ਸੰਭੁ ਕੇਰਿ ਪਾਈ, ਧਾਈ ਹਿਮਿਗ੍ਰਿਹ ਆਈ ਦੀਨੀ ਵਿਸ੍ਵਕਰਮੈ[1] ॥
ਕਲਮ ਸੋ ਕਾਮਤਰੁ ਬਾਢੀ ਵਿਨਾਯਕ ਕਰ, ਖਟਮੁਖ ਯਤਿ ਮਸ, ਮੇਲੀ ਰੰਗ ਧਰਮੈ[2] ॥
ਪਾਤ੍ਰ ਸੁਧਾਧਾਮ, ਕਾਮ ਗੁਰੂ, ਕਾਰੀਗਰ ਬਿਧਿ, ਮਾਯਾ ਸਾਜ ਚਤੁਰਾਈ ਲੋਕਨ ਨਿਕਰ ਮੈਂ[3] ॥
ਚਿਤ ਰਚਿ ਪਚਿ ਖਚਿ ਚਿਤ੍ਰ ਸ਼੍ਰੀਚੰਦਰ ਪ੍ਰਭੂ ਪਰਮ ਬਚਿਤ੍ਰ ਪਵਿਤ੍ਰ ਚਿਤ੍ਰਿਤ ਪ੍ਰਾਕਰਮੈ[4] ।੧੧੩॥

ਲੋਕ ਪਰਲੋਕ ਮਿਤ੍ਰ, ਪਰਮਤਿਸ਼ਯ ਪਵਿਤ੍ਰ, ਮੂਰਤਿ ਬਚਿਤ੍ਰ ਚਿਤ੍ਰ[5] ਉਪਮਾ ਨ ਪਾਈਏ ॥
ਪੇਖਤੇ ਹੀ ਸ਼ੁਧਿ ਬੁਧਿ ਮਗਨ ਅਨੰਦ ਰਸ, ਅਨਹਦ ਧੁਨਿ ਪ੍ਰਗਟਤ ਨ ਬੁਝਾਈਏ ॥
ਚਮਕ ਦਮਕ ਲਖਿ ਨੈਨ ਚਕਚੌਂਧ ਗਏ, ਮੁੰਦ੍ਰਿਤ ਭਏ ਨ ਖੁਲੈਂ ਲੀਨਿ ਲਿਵ ਲਾਈਏ ॥
ਜਟਾ ਭੂਰੇ ਰੰਗ ਕੀ, ਸਮਰ ਜੰਗ ਦੰਗ ਕੀ, ਗੁਰੂ ਸ਼੍ਰੀਚੰਦ੍ਰ ਕੀ ਮੁਕੰਦ ਕੀ ਸੁਹਾਈਏ ॥੧੧੪॥

ਅਧਮ[6] ਉਧਾਰਨ, ਉਬਾਰਨ ਸਰਬ ਕਾਲ, ਸਦਾ ਪ੍ਰਤਿਪਾਰਨ, ਅਸਰਨ ਸਰਨ ਹੋ ॥
ਕਾਰਨ ਕਰਨਹਾਰ, ਧਾਰਨ-ਧਰਨਹਾਰ[7], ਸੇਵਕ ਸਹਾਰ, ਪੂੰਨ-ਪਾਰਨ ਕਰਨ ਹੋ ॥
ਜੰਗ ਭੂਮਿ ਕੇ ਜਿਤੱਯਾ, ਭ੍ਰਮ ਜਾਲ ਕੇ ਮਿਟੱਯਾ, ਦੂਖ ਭੂਖ ਕੇ ਹਰੱਯਾ, ਸੁਖ ਸੰਪਦ ਧਰਨ ਹੋ ॥
ਮੁਖ ਚੰਦ ਪੂਰਨ, ਦਯਾਲ ਗੁਰੂ ਸ਼੍ਰੀ ਚੰਦਰ, ਮੂਰਤਿ ਗੰਭੀਰਤਾ ਕੀ, ਪੰਕਜ ਚਰਨ ਹੋ ।੧੧੫॥

ਗਰਬੀ ਗਨੀਮਨ ਕੇ ਗੰਜਕ ਗਰਬ ਗੰਜ[8], ਛਿਤਿਪਤਿ[9] ਛਤ੍ਰਿਨ ਕੇ ਛਿਪ੍ਰ[10] ਪ੍ਰਤਿਪਾਲਕਾ ॥
ਪਟਕਨ ਦੁਸ਼ਟ ਪੁਸ਼ਟ, ਅੰਗ ਅੰਗ ਸੁਸ਼ਟ[11], ਅਰਿਸ਼ਿਟਨ ਨਿਵਾਰਨ[12] ਸੁਧਾਰਨ ਕੁਚਾਲ ਕਾ ॥
ਖਲ ਚੁੰਗ ਚੁੰਗ ਵਾਰੀ[13] ਧ੍ਵਜਾ ਧਰਮ ਊਚ ਧਾਰੀ, ਜਨ ਦੀਨ ਜਾਨ ਪਾਰੀ[14], ਸ਼ਤ੍ਰਨ ਕੇ ਸਾਲਕਾ ॥
ਸੇਵਕ ਸੁਖਦ, ਹਰਿ, ਬੇਮੁਖ ਦੁਖਦ ਮਹਾ, ਪ੍ਰਭੂ ਸ਼੍ਰੀਚੰਦਰ ਗੁਰੂ ਸਾਧੂਨ ਨਿਹਾਲਕਾ ।੧੧੬॥

---

1. (ਚੰਡਿਕਾ) ਪਾਰਬਤੀ ਸ਼ਿਵ ਜੀ ਤੋਂ ਆਗਜਾ ਲੈ ਕੇ (ਲੁਨਾਈ) ਸੁੰਦ੍ਰਤਾ ਲੈਣ ਲਈ (ਹਿਮਿ) ਹਿਮਾਲਯ (ਪਰਬਤ) (ਪਿਤਾ ਦੇ) ਘਰ ਆਈ ਹਿਮਾਲਯ ਤੋਂ ਸੁੰਦ੍ਰਤਾ ਲੈ ਕੇ (ਪਾਰਬਤੀ ਨੇ) ਵਿਸ੍ਵਕਰਮੇ ਨੂੰ ਦਿੱਤੀ । 2. (ਵਿਸ੍ਵਕਰਮਾ ਨੇ ਚਿਤ੍ਰ ਬਣੌਣ ਲਈ) (ਕਾਮਤਰੂ) ਕਲਪ ਬ੍ਰਿਛ ਦੀ ਕਲਮ ਲਈ ਜਿਹੜੀ (ਵਿਨਾਯਕ) ਗਣੇਸ਼ ਰੂਪ (ਬਾਢੀ) ਤਰਖਾਣ ਨੇ (ਕਰ) ਹੱਥ ਨਾਲ (ਘੜ ਕੇ ਦਿੱਤੀ), (ਖਟ ਮੁਖ) ਸ੍ਵਾਮਿ ਕਾਰਤਿਕ ਨੇ ਯਤ ਰੂਪ (ਮਸ) ਸਜਾਹੀ ਦਿੱਤੀ ਤੇ (ਧਰਮੈ) ਧਰਮਰਾਜ ਨੇ (ਕਈ) ਰੰਗਾਂ ਵਿਚ ਮਿਲਾ ਦਿੱਤੀ । 3. (ਸੁਧਾ ਧਾਮ) ਅੰਮ੍ਰਿਤ ਕੁੰਡ ਰੂਪ ਪਾਤ੍ਰ ਬਣਾਇਆ, ਕਾਮਦੇਵ ਰੂਪ (ਚਿਤ੍ਰ ਬਣੌਨ ਦੀ) ਸਿਖਿਆ ਦੇਣ ਵਾਲਾ (ਗੁਰੂ) ਹੋਇਆ ਅਤੇ ਬ੍ਰਹਮਾ ਰੂਪ ਕਾਰੀਗਰ (ਵਿਸ੍ਵਕਰਮੇ ਨਾਲ ਰਲ ਕੇ ਚਿਤ੍ਰ ਬਣੌਣ ਲੱਗਾ) ਅਤੇ ਮਾਯਾ ਨੇ (ਨਾਲ ਹੋ ਕੇ) (ਨਿਕਰ) ਸਾਰਿਆਂ ਲੋਕਾਂ ਦੀ ਚਤੁਰਾਈ ਰੂਪ (ਸਾਜ) ਸਮਾਨ (ਇਕਤ੍ਰਿਤ ਕੀਤਾ) । 4. ਦਿਲੋਂ ਰਚ ਕੇ (ਪਚਿ ਖਚਿ) ਚੰਗੀ ਤਰਾਂ ਖਚਿਤ ਹੋ ਕੇ ਸ੍ਰੀ ਪ੍ਰਭੂ ਸਤਿਗੁਰੂ ਸ਼੍ਰੀਚੰਦਰ ਜੀ ਦਾ ਚਿਤ੍ਰ ਬਹੁਤ ਅਚਰਜ ਤੇ ਪਵਿਤ੍ਰ (ਪ੍ਰਾਕਰਮੈ) ਜ਼ੋਰ ਨਾਲ (ਚਿਤ੍ਰਿਤ) ਬਣਾਇਆ ਹੈ । 5. ਅਚਰਜ ਮੂਰਤਿ (ਚਿਤ੍ਰ) ਬਣੀ ਹੋਈ ਦੀ । 6. ਨੀਚ । 7. (ਧਾਰਨ) ਚਿਤ ਦੀ ਸ਼ੁੱਧ ਗਜਾਨ ਬ੍ਰਿਤਿ ਨੂੰ ਧਾਰਨ ਵਾਲੇ । 8. (ਗੰਜ) ਸਾਰੇ ਅਹੰਕਾਰ ਨੂੰ (ਗੰਜਕ) ਨਾਸ ਕਰਨ ਵਾਲੇ । 9. ਧਰਤੀ ਦੇ ਮਾਲਕ । 10. ਛੇਤੀ । 11. ਚੰਗੇ; ਤਕੜੇ ਮੰਦ । 12. (ਅਰਿਸ਼ਿਟਨ) ਉਪਦ੍ਰਵਾਂ ਨੂੰ ਨਾਸ ਕਰਨ ਵਾਲੇ । 13. (ਚੁੰਗ ਚੁੰਗ) ਸਾਰਿਆਂ ਦੇ ਸਾਰੇ (ਖਲ) ਮੂਰਖਾਂ ਨੂੰ (ਵਾਰੀ) ਦੂਰ ਹਟਾ ਕੇ । 14: ਗ਼ਰੀਬ ਜਨਾਂ ਦੀ ਜਾਨ ਨੂੰ (ਪਾਰੀ) ਪਾਲਣਵਾਲਾ ।

**ਕਬਿੱਤ :**

ਜਲ ਮਾਹਿ, ਥਲ ਮਾਹਿ, ਅਮਲ[1] ਕਮਲ ਮਾਹਿ, ਬਨ-ਉਪਬਨ[2] ਮਾਹਿ, ਪੂਰਨ ਵਿਰਾਜੇ ਹੈਂ ॥
ਨਗ[3] ਮਾਹਿ, ਜਗ ਮਾਹਿ, ਪਗ ਪਗ ਡਗ ਮਾਹਿ[4], ਅਗਜ[5] ਮੈ ਤਤਗਜ[6] ਮਾਹਿ, ਸਗ[7] ਮਾਹਿ ਗਾਜੇ ਹੈਂ ॥
ਨਦੀ ਮਾਹਿ, ਨਦ ਮਾਹਿ, ਹਦ ਮੈ ਬਿਹੱਦ ਮਾਹਿ, ਮੰਡ[8] ਮਾਹਿ, ਖੰਡ ਮਾਹਿ, ਚੰਡ ਚੰਡ ਛਾਜੇ ਹੈਂ[9] ॥
ਸਤ ਮਾਹਿ, ਤਮ ਮਾਹਿ, ਊਚ ਨੀਚ ਸਮ ਮਾਹਿ, ਸ਼੍ਰੀਚੰਦ੍ਰ ਸਤਿਗੁਰੂ ਜਯੋਤਿ ਕੀ ਸਦਾ ਜੇ ਹੈਂ ।੧੧੭॥

ਮਾਨੁਵ ਜਨਮ ਫਲ ਸਿਮਰਨ ਹਰਿ ਹਰਿ, ਸਿਮਰਨ ਫਲ ਸੁਖ ਸੰਪਦ ਭਰਪੂਰ ਹੈ ॥
ਸੰਪਦ ਭਰਪੂਰ ਫਲ ਸੰਤਤ ਯੁਕਤ ਹ੍ਵੈ, ਸੰਤਤ ਸਫਲ ਗੁਣ ਗਣ ਅਘਨ ਚੂਰ ਹੈ ॥
ਗੁਣ ਗਣ ਕੋ ਪ੍ਰਭਾਵ, ਸਤ੍ਵ ਸੁਭਾਵ ਮੰਡਨ, ਸਤ੍ਵ ਸੁਭਾਵ ਨਯ ਵਿਨਯ ਤਮਸ ਦੂਰ ਹੈ[10] ॥
ਤਮਸ ਦੂਰ ਹੋਇ ਕਰਣ ਕਾਰਣ ਕ੍ਰਿਪਾਲ ਗੁਰੂ, ਸ਼੍ਰੀਚੰਦ੍ਰ ਪਦਾਰਬਿੰਦ ਮਾਨੁਵ ਸੁਖ ਮੂਰ ਹੈ[11] ।੧੧੮॥

ਅੰਤਰਿਖ ਮਾਂਹਿ ਤਾਰਾ ਗਣ ਅਵਿਲੋਕਿਯਤ[12], ਬਿਧੁ ਰਵਿ ਹੂੰ ਤੇ ਅਗ੍ਰ ਨੀਲਤਾ ਅਨੰਤ ਹੈ[13] ॥
ਜਲਨਿਧਿ ਹੂੰ ਕੀ ਜਲ ਰਾਸਿ ਕੀ ਬਿਅੰਤਤਾਈ[14], ਧੂਰਿ ਕਣ ਧਰਾ[15], ਅਨਿਲ ਫੁਲਿੰਗਨੰਤ ਹੈ[16] ॥
ਵਾਯੁ ਝਕਝੋਰੇ, ਵ੍ਰਿਛ ਰੋਸ[17], ਤ੍ਰਿਣ-ਬਣ-ਦਲ[18], ਗੰਧ ਕੇ ਹਿਲੋਰੇ[19] ਤਾਰ-ਜੰਤ੍ਰ-ਹਿਲੰਤ ਹੈ[20] ॥
ਜਾਨੇ ਨ ਪਰਤ ਜਨ ਅਲਪ-ਉਮਰ[21] ਹੂੰ ਤੇ, ਤੈਸੇ ਪ੍ਰਭੂ ਸ਼੍ਰੀਚੰਦਰ ਗੁਣ ਕੋ ਨ ਅੰਤ ਹੈ ।੧੧੯॥
ਬ੍ਰਹਮ ਹੂੰ ਤੇ ਭਵ ਭਵ ਕੇਰੀ ਪ੍ਰਾਰੰਭਤਾਈ, ਅੰਤ ਹੋਤ ਜਾਇ ਬ੍ਰਹਮ ਭਾਵ ਮੈ ਸਮਾਈਏ[22] ॥
ਵੇਦ ਹੂੰ ਤੇ ਗਯਾਨ ਕੋ ਅਰੰਭ ਭਯੋ ਆਦਿ ਕਾਲ, ਵੇਦ ਮਾਹੀ ਲਯ-ਭਾਵ ਹੋਇ ਮੋਖ ਪਾਈਏ[23] ॥
ਗੁਣ ਕੋ ਵਿਕਾਸ਼ ਮਨ ਹੂੰ ਤੇ ਜੋਗ ਜਾਨਿਯਤ, ਮਨ ਗੁਣ ਮੇਲ ਤੇ ਅਨਾਦਿ ਚਕਰਾਈਏ[24] ॥
ਆਦਿ ਗੁਰੂ ਜਾਨੀਐ ਅਨੰਤ ਕਲ ਭਾਨੀਏ ਤੌ, ਅੰਤ ਗੁਰੂ ਮਾਨੀਏ ਤੌ ਜਨਮ ਨ ਆਈਏ[25] ।੧੨੦॥

---

1. ਨਿਰਮਲ । 2. ਜੰਗਲ ਤੇ ਬਾਗ । 3. ਪਹਾੜ । 4. ਪੈਰ ਪੈਰ ਤੇ ਰਾਹਾਂ ਵਿਚ । 5. ਅਗਯਾਨੀ । 6. ਤਤ ਗਯਾਨੀ । 7. ਕੁੱਤਾ । 8. ਇਕ ਕਿਸਮ ਦੀ ਜ਼ਮੀਨ – ਜਿਹੜੀ ਕਿ ਖੁੱਲਾ ਮੈਦਾਨ-ਬਿਨਾਂ ਖੇਤੀ ਤੋਂ ਹੁੰਦੀ ਹੈ । 9. ਤੇਜ਼ ਤੋਂ ਤ੍ਰੇਜ਼ ਸੋਭਦੇ ਹਨ । 10. ਸਤੋਗੁਣ ਦੇ ਸੁਭਾਵ ਦਾ (ਫ਼ਲ) (ਨਯ) ਰਖਯਾ ਕਰਨਾ (ਵਿਨਯ) ਇੰਦ੍ਰਿਯਾਂ ਨੂੰ ਵਸ ਕਰਨਾ ਤੇ (ਤਮਸ) ਤਮੋ ਗੁਣਾਂ ਦਾ ਤਯਾਗੀ ਹੋਣਾ ਹੈ । 11. ਤਮੋਗੁਣ ਤੋਂ ਦੂਰ ਹੋਣ ਦਾ (ਫਲ ਹੈ ਕਿ) ਕਰਣ-ਕਾਰਣ ਸ੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ਦੇ ਚਰਨ ਕਮਲ ਹੀ ਮਾਨੁਸੀ ਸੁਖਾਂ ਦਾ ਮੂਲ (ਜਾਣ ਕੇ ਪ੍ਰਾਪਤ ਕਰਨਾ) ਹੈ । 12. ਤਾਰੇ (ਅੰਤਰਿਖ) ਆਕਾਸ਼ ਵਿਚ (ਬੇਅੰਤ) ਵੇਖੇ ਜਾਂਦੇ ਹਨ । 13. ਚੰਦ ਤੇ ਸੂਰਜ (ਦੇ ਪ੍ਰਕਾਸ਼) ਤੋਂ ਅੱਗੇ ਆਕਾਸ ਦੀ (ਨੀਲਤਾ) ਕਾਲੋਂ ਵੀ (ਅਨੰਤ) ਬੇਅੰਤ ਹੈ । 14. ਸਮੁੰਦਰ ਦੇ ਸਾਰੇ ਪਾਣੀ ਦੀ ਵੀ ਬੇਅੰਤਤਾਈ ਹੀ ਹੈ । 15. ਧਰਤੀ ਦੀ ਧੂੜਿ ਦੇ ਕਿਣਕੇ । 16. (ਅਨਿਲ) ਅੱਗ ਦੇ (ਫੁਲਿੰਗਨੰਤ=ਫੁਲਿੰਗ+ਅਨੰਤ) ਬੇਅੰਤ ਚਿੰਗਿਆੜੇ ਹਨ । 17. ਦਰਖ਼ਤ ਦੀਆਂ ਰੇਸ਼ਾਂ (ਬੇਅੰਤ) ਹਨ । 18. ਕੱਖ ਤੇ ਜੰਗਲ ਦੇ ਪੱਤੇ (ਵੀ ਬੇਅੰਤ) ਹਨ । 19. ਸੁਗੰਧੀ ਦੀਆਂ ਲਹਿਰਾਂ (ਬੇਅੰਤ) ਹਨ । 20. (ਜੰਤ੍ਰ) ਵਜੇ ਦੀ ਤਾਰ ਹਿਲਦੀ (ਬੇਅੰਤ ਲਹਿਰਾਂ ਵਾਲੀ) ਹੈ । 21. ਥੋੜ੍ਹੀ ਉਮਰ । 22. ਬ੍ਰਹਮਾਂ ਤੋਂ (ਭਵ) ਸੰਸਾਰ ਦੀ (ਭਵ) ਪੈਦਾਯਸ਼ ਦੀ ਪ੍ਰਾਰੰਭਤਾ ਹੈ—ਜੇ ਬ੍ਰਹਮ ਭਾਵ ਵਿਚ ਸਮਾ ਜਾਈਏ ਤਾਂ (ਸੰਸਾਰ ਦਾ) ਅੰਤ ਹੋ ਜਾਂਦਾ ਹੈ । 23. ਪਹਿਲੇ ਸਮਯ ਵੇਦਾਂ ਤੋਂ ਹੀ ਗਯਾਨ ਦੀ ਸ਼ੁਰੂਆਤ ਹੋਈ ਹੈ ਜੇ ਵੇਦ ਵਿਚ ਹੀ ਲਯਭਾਵ ਹੋ ਜਾਵੇ ਤਾਂ ਹੀ (ਮੋਖ) ਛੁਟਕਾਰਾ ਪਾਈਦਾ ਹੈ । 24. ਗੁਣਾਂ ਦਾ ਵਿਕਾਸ਼ ਮਨ ਦੇ (ਯੋਗ) ਮੇਲ (ਏਕਾਂਤ) ਤੋਂ ਹੁੰਦਾ ਹੈ—ਜੇ ਮਨ ਤੇ ਗੁਣ ਮਿਲ ਜਾਣ ਤਾਂ ਅਨਾਦਿ-ਚਕ੍ਰ ਵਿਚ ਚੜ੍ਹੇ ਜਾਈਦਾ ਹੈ । 25. ਜੇ ਪਹਿਲੋਂ ਹੀ ਗੁਰੂ ਨੂੰ ਜਾਣ ਲਿਆ ਜਾਵੇ ਤਾਂ ਬੇਅੰਤ (ਕਲ) ਸ਼ਕਤੀਆਂ ਨੂੰ (ਭਾਨੀਏ) ਅਨੁਭਵ ਵਿਚ ਕਰ ਲਈਦਾ ਹੈ - ਜੇ ਅੰਤ ਨੂੰ ਗੁਰੂ ਮੰਨ ਲਈਏ ਤਾਂ ਜਨਮਾਂ ਵਿਚ ਨਹੀਂ ਆਈਦਾ ।

ਕਬਿੱਤ :

ਲਿਖ ਲਿਖ ਲੇਖੋਂ ਜਬਿ ਕੀਜਿਯੈ ਤੋ ਜਾਨਯੋ ਜਾਤ, ਅਗੁਨ ਅਲੇਖੇ ਅਤਿ, ਲੇਖੇ-ਸਿਰ ਆਵਹੀਂ[1] ॥
ਤੁਛ ਸੀ ਸੂਛ ਚਿਤ ਕੇਰੀ ਦ੍ਰਿੜ ਭਾਵਨਾ ਸੋਂ, ਅਘਨ ਕੀ ਸੰਗਯਾ ਮਨੋਭਾਵ ਨ ਸਮਾਵ ਹੀ[2] ॥
ਮੂਢਤਾ ਮਹਾਨੀ ਪਟਰਾਨੀ ਸੋਂ ਲੁਡਾਨੀ ਭੁਜ, ਗੂਢਤਾ ਕੀ ਬਾਤ ਤੋ, ਕੋ ਕੋ ਗੁਨਗੁਨਾਵ ਹੀ[3] ॥
ਸਾਹਿਬ ਸੁਜਾਨ ਸੀਲ ਸਤਪਤਿ ਸ਼੍ਰੀਚੰਦ੍ਰ, ਸਰਬ ਕਲਾ ਪੂਰ, ਕਿਸ ਹੂੰ ਕੋ ਦ੍ਰਿਸ਼ਟਾਵ ਹੀ[4] ।੧੨੧॥

---

ਅਵਗੁਣ ਜਾਨੋ, ਤਬਿ ਕਾਹੂੰ ਨਾ ਠਿਕਾਨੋ ਮੋਹਿ, ਗੁਣ ਏਕ ਲਖ[5], ਪਖ ਕੀਜੀਏ ਕ੍ਰਿਪਾਲਾ ਹੇ ॥
ਭਵ ਕੇਰੇ ਬਾਸਰ ਸੁਮਾਰ ਮੇ ਸੁਮਾਰ ਨਾਹਿ, ਏਕ ਦਿਨ ਹੂੰ ਕੀ ਹੀ ਬੇਅੰਤ ਪਾਪ ਮਾਲਾ ਹੇ[6] ॥
ਚੋਰ, ਜਾਰ, ਜਗ ਠਗ, ਖਾਨ ਪਾਨ ਹੇਤੁ ਸਗ, ਵਿਸ਼ੈ ਮਗ, ਲਾਈ ਲਗ, ਅਗ੍ਰ ਮੁਖ ਕਾਲਾ ਹੇ ॥
ਗਯਾਨ ਗੁਣ ਸਿੰਧੁ, ਧੀਰ ਬਿੰਧਜ[7], ਪੁਰਖ ਪੂਰਨ ਜੂ, ਸ਼੍ਰੀਚੰਦ੍ਰ ਗੁਰੂ ਹੀ ਕੋ, ਗਾਯਨ-ਉਜਾਲਾ ਹੇ[8] ।੧੨੨॥

ਜੇਤੀ ਰਸਨਾ ਸ਼ੇਸ਼ ਕੀ, ਤੇਤੀ ਮੋਹਿ ਨਾਹਿ ਦੀਨੀ, ਕਰ ਕਰਤਾਰ ਸਮ ਮੋਰਿ ਨਾਹੀ ਪਾਈਏ[9] ॥
ਜੇਤੀ ਬੁਧਿ ਬੁਧਿ-ਕੀ[10] ਨ ਮਮ ਸੁਧਿ ਰੰਚਿਕ ਸੀ, ਵਿਘਨ-ਵਿਨਾਯਕ[11] ਸੀ ਲੇਖਨੀ[12] ਨ ਆਈਏ ॥
ਚੇਤਨਤਾ ਪ੍ਰਤਿਬਿੰਬ, ਚੈਤਨ ਲਖਤਿ ਬਿੰਬ, ਚਿਤ ਨ ਚਿੰਤਨ ਤਬਿ ਕੈਸੇ ਕੈ ਲਖਾਈਏ[13] ?॥
ਕਰੁਣਾ ਨਿਧਾਨ ਕ੍ਰਿਪਾਲ ਦਯਾਲ ਸ਼੍ਰੀਚੰਦ੍ਰ, ਦੀਨ ਜਨੰ ਭੁਜਾ ਗਹਿ, ਚਰਨ ਸਮਾਈਏ ।੧੨੩॥

ਜੋਬਨ ਹੁਲਾਰੇ ਪਟ ਰੇਸ਼ਮੀ ਸ਼ਿੰਗਾਰੇ ਤਨ, ਪਾਨੀ ਕੇ ਕਿਨਾਰੇ ਨਾਰੇ, ਜਾਰੇ ਕਾਰੇ ਖੂੰਬੇ ਸੇ[14] ॥
ਧਨ ਕੇ ਭੰਡਾਰੇ ਹੇਮ ਰੂਪ ਕੇ ਤਿਜਾਰੇ ਭਰ, ਪਰ ਕੇ ਵਿਕਾਰੇ ਗਾਰ ਡਾਰੇ ਜਲ ਬੂੰਬੇ ਸੇ[15] ॥
ਸਾਥੀ ਸੁਖ ਸਾਜਨ ਸਮ ਜ ਜੋ ਦਰਾਜ ਹੋ ਤੋ, ਦੁਖ ਕੋ ਨਿਹਾਰ ਡਾਰ ਦੀਨੋ ਆਗ ਲੂੰਬੇ ਸੇ[16] ॥
ਮ੍ਰਿਤ੍ਯੁ ਕੇ ਨਿਕਟ ਸਮਯ, ਸੰਕਟ ਬਿਕਟ ਅਤਿ, ਸਾਹਿਬ ਸ਼੍ਰੀਚੰਦ੍ਰ ਸੁਧਾ, ਦੀਜੇ ਨਿਜ ਤੂੰਬੇ ਸੇ ।੧੨੪॥

1. (ਲੇਖੇ ਸਿਰ) ਹਿਸਾਬ ਵਿਚ ਆਉਂਦੇ ਹਨ । 2. ਜੇ ਥੋੜੀ ਜਿਹੀ ਦਿਲ ਦੀ ਪਵਿਤ੍ਰਤਾ ਨਾਲ ਤੇ ਦ੍ਰਿੜ ਭਾਵਨਾ ਨਾਲ (ਸੋਚੀਏ ਤਾਂ) ਪਾਪਾਂ ਦੀ ਗਿਣਤੀ ਮਨੋਭਾਵਾਂ ਵਿਚ ਹੀ ਨਹੀਂ ਆ ਸਕਦੀ (ਕਿਉਂਕਿ ਪਾਪ ਬੇਥਾਹ ਹਨ)। 3. ਮਹਾਨ ਮੂਰਖਤਾ ਰੂਪ ਪਟਰਾਣੀ ਨਾਲ ਤਾਂ ਬਾਹਾਂ (ਲੁਡਾਨੀ) ਪਾਈਆਂ ਹੋਈਆਂ ਹਨ ਅਤੇ ਗੂਢਤਾ (ਗਯਾਨ) ਦੀ ਗੱਲ ਨੂੰ ਤਾਂ ਕੋਈ ਕੋਈ (ਗੁਨਗੁਨਾਵਦੀ) ਕਹਿੰਦਾ ਹੈ । 4. (ਏਸੇ ਤਰ੍ਹਾਂ ਤੂੰ) ਕਿਸੇ ਨੂੰ ਹੀ ਨਿਗ੍ਹਾ ਔਂਦਾ ਹੈ । 5. ਇਕ ਗੁਣ (ਤੇਰਾ ਜਸ ਕਹਿਣਾ) ਹੀ ਜਾਣ ਕੇ । 6. ਜਨਮ ਦੇ ਦਿਨ (ਤੋਂ ਪਾਪ) ਤਾਂ ਗਿਣਤੀ ਵਿਚ ਗਿਣੇ ਨਹੀਂ ਜਾਂਦੇ-(ਏਥੇ ਤਾਂ) ਇਕ ਦਿਨ ਦੀ ਹੀ ਬਿਅੰਤ ਪਾਪਾਂ ਦੀ ਕਤਾਰ (ਬੱਝੀ ਹੋਈ) ਹੈ । 7. ਧੀਰਜ ਦੇ (ਬਿੰਧਯਾਚਲ ਪਰਬਤ) ਅਚਲ । 8. (ਗਾਯਨ) ਯਸ਼ ਦਾ ਹੀ ਪ੍ਰਕਾਸ਼ ਹੈ । 9. ਮੇਰੇ ਹੱਥ ਵੀ ਬ੍ਰਹਮਾਂ ਜਿੰਨੇ ਨਹੀਂ ਹਨ । 10. ਬੁੱਧ ਅਵਤਾਰ ਦੀ । 11. ਗਣੇਸ਼ । 12. ਕਲਮ । 13. ਚੈਤਨ ਦੇ (ਪ੍ਰਤਿਬਿੰਬ) ਭਾਸ ਸਮੇਤ ਚੇਤਨ ਦਾ (ਬਿੰਬ) ਅਸਲ ਪ੍ਰਕਾਸ਼ ਜਾਣ ਕੇ ਚਿਤ ਦੀ ਚੈਤਨਤਾ ਨਹੀਂ ਹੋਈ—ਤਾਂ (ਪਰਮੇਸ਼ੁਰ ਨੂੰ) ਕਿਸ ਤਰ੍ਹਾਂ ਜਾਣ ਸਕੀਏ ? 14. (ਮੈਂ) ਜੁਆਨੀ ਦੇ ਹੁਲਾਰੇ ਵਿਚ ਰੇਸ਼ਮੀ ਕਪੜੇ ਸ਼ਰੀਰ ਤੇ ਪਹਿਨ ਕੇ ਪਾਣੀ ਦੇ ਕੰਢੇ (ਨਾਰੇ) ਇਸਤਰੀਆਂ (ਵਿਚ ਰਮਿਆ ਜਿਨ੍ਹਾਂ) ਨੇ ਖੁੰਬ ਨੂੰ ਕਾਲਾ ਕਰਨ ਵਾਂਗੂ (ਮੈਨੂੰ) ਸਾੜ ਦਿਤਾ । 15. ਧਨ ਦੇ ਭੰਡਾਰ, ਸੋਨੇ ਚਾਂਦੀ ਦੀਆਂ ਤਿਜੋਰੀਆਂ ਭਰੀਆਂ ਹੋਈਆਂ ਪਾਣੀ ਦੇ ਬੁਲਬੁਲੇ ਵਾਂਗੂ ਵਿਕਾਰਾਂ ਵਿਚ ਪੈ ਕੇ ਗਾਲ ਦਿਤੀਆਂ । 16. (ਮੈਨੂੰ) ਅਗ ਦਾ (ਲੂੰਬਾ) ਸੜਿਆ ਹੋਇਆ ਸਮਝ ਕੇ—ਜੋ ਸੁਖ ਦਾ ਸਾਥੀ (ਦਰਾਜ) ਵਡਾ ਸਜਣਾਂ ਦਾ ਸਮਾਜ ਸੀ (ਉਨ) ਦੁਖ ਵੇਖ ਕੇ ਤਯਾਗ ਦਿਤਾ ਹੈ ।

**ਕਬਿੱਤ :**

ਬਾਯਸ ਨਿਰਾਮਿਸ਼[1] ਨ ਹੋਇ ਕੋਟ ਯਤਨ ਤੇ, ਵਿਸ਼ਟਾ ਗ੍ਰਾਸ[2] ਤੇ ਉਦਾਸ ਕਬਹੂੰ ਸੂਰ[3] ਨਾ ॥
ਸ੍ਵਾਨਨ ਉਚਿਸ਼ਟ ਇਸ਼ਟ ਮਿਸ਼ਟ ਹੀ ਬਖਾਨਿਯਤ[4], ਗਰਧਬ ਪ੍ਰੀਤਿ ਨੀਤਿ ਚੀਤਿ, ਖਿਨ ਧੂਰਿ ਨਾ ॥
ਜੋਗਨੀ[5] ਕਰੰਗ[6] ਪਿਖਿ ਤਯਾਗ ਸੂਨਯ[7] ਧਰਾ ਧਾਇ, ਛਿਪਕਲੀ ਕੀਟਨ ਭਖੰਤਿ, ਜਸ ਚਰਨਾ[8] ॥
ਤੈਸੋ ਮੋਹਿ ਅਭੱਖ ਭਖੀ[9] ਅਘੀ, ਕ੍ਰਿਤਘਨ ਜਾਨ, ਕਰੁਣਾਕਰ ਸ੍ਰੀਚੰਦਰ ਦੀਹੋ ਨਿਜ ਨੂਰ ਨਾ ? ੧੨੫॥
ਸਿਕਤਾ ਕਨੂਕਾ-ਗਨਾ[10] ਗਿਨਤੀ ਬਤਾਈ ਜਾਤ, ਭਾਸਕਰ-ਅੰਸ਼ੂ[11] ਯਦੀ ਕੀਜਿਯੈ ਸ਼ੁਮਾਰ ਮੈਂ ॥
ਚੰਦ੍ਰਿਕਾ-ਚੰਦਰ ਮਾਹੀ-ਵਿਸਤਾਰ-ਮਾਪਿਯਤ[12], ਉਡਗਨ ਸੂਨਯ ਪਟ ਜਾਨਿਯੈ ਅਧਾਰ ਮੈਂ[13] ॥
ਪਾਵਸ ਕੇ ਸ੍ਵੇਦਜਨ ਪ੍ਰਮਾ ਸੋਂ ਪ੍ਰਮਾਨ ਮਾਨ[14], ਲੇਖੀਏ ਵਿਗਯਾਨ ਦਿਵ ਅਨੁਮਾਨ ਸਾਰ ਮੈਂ[15] ॥
ਪਾਤਕਨ ਮੋਹਿ ਤੋ ਅਲੇਖੇ ਕਹਿ ਬਖਾਨਿਯਤ, ਪ੍ਰਭੂ ਸ੍ਰੀ ਚੰਦਰ ਜੂ ਕੇ ਆਸ਼ੂਯ ਗਵਾਰ ਮੈਂ ।੧੨੬॥
ਅੰਤਰ ਦ੍ਰਿਸ਼ਟਿ[16] ਕੋ ਚਲਾਯ ਮਨ ਮੰਦਿਰ ਮਾਹਿ, ਢੂੰਢ ਢੂੰਢ ਪੇਖੋਂ ਤਬਿ ਪੁਨਯਤਾ[17] ਕੋ ਬੀਜ ਨਾ ॥
ਪਤਿਤ ਭਯੋ ਨਿਜ, ਪਤਿਤਨ ਸੰਗਤਿ ਨਿਤਯ, ਪਤਿਤ ਕਰਮ ਪ੍ਰੀਤਿ, ਪਤਿਤੀ ਪ੍ਰਤੀਜਨਾ[18] ॥
ਪਤਿਤ ਧਰਮ ਧਾਰੀ, ਪਤਿਤ੍ਵ-ਪ੍ਰਸਤਾਰੀ-ਭਾਰੀ[19], ਰਹਿਬੋ ਪਤਿਤ ਚਾਹੋਂ, ਪਾਵਨ ਸੋਂ ਖੀਝਨਾ ॥
ਪਤਿਤ ਪਾਵਨ ਪਦ ਮੋਰੇ ਨ ਸਮਾਤ ਉਰ[20], ਪ੍ਰਭੂ ਸ੍ਰੀ ਚੰਦਰ ਗੁਰੂ ਪਤਿਤੀ ਪ੍ਰਸੀਜਨਾ[21] ।੧੨੭॥
ਪਤਿਤ ਕੋ ਪਾਵਨ ਕੈ ਪਦ-ਅਰਬਿੰਦ ਰਾਖੋ, ਤੌ ਤੋ ਤੁਮ ਪਤਿਤ ਕੇ ਸੰਗੀ ਹੋ ਨ ਸਾਥੀ ਹੋ ॥
ਕਹਿਬੇ ਕੇ ਮਾਤ੍ਰ ਹੋ ਵਿਮਾਤ੍ਰਨ[22] ਕੇ ਤਾਤ ਮਾਤ, ਭੁਜਾ ਗਹਿਬੇ ਕੀ ਬੇਰ, ਕਾਗਦ ਕੇ ਹਾਥੀ ਹੋ ॥
ਨਿਰਧਨ ਕੋ ਸੰਗਯਾ ਪਤਿਤ ਹੈ ਲੋਕਨ ਸਿੱਧਿ[23], ਪਾਵਨ ਉਚਾਰੋਂ ਜੋਊ ਸਾਮਰਥ ਆਥੀ ਹੋ[24] ॥
ਮੋ ਪੈ ਨ ਦੂਵਯ ਯਾਂ ਤੇ ਪਾਵਨਤ੍ਵ ਆਸ ਨਾਹੀਂ, ਗੁਰੂ ਸ੍ਰੀਚੰਦਰ ਪਤਿਤਾਈ ਬਾਣ ਭਾਥੀ ਹੋ[25] ।੧੨੮॥

---

1. ਕਾਂ-ਬਿਨਾ ਮਾਸੋਂ । 2. ਖਾਣ । 3. ਵਾਰਾਹ । 4. ਕੁਤਿਆਂ ਲਈ (ਉਚਿਸ਼ਟ) ਜੂਠ (ਇਸ਼ਟ) ਪਿਆਰੀ ਤੇ ਮਿਠੀ ਹੀ ਕਹੀ ਜਾਂਦੀ ਹੈ । 5. ਚੀਲਾਂ, ਗਿਰਝਾਂ । 6. ਪਸ਼ੂ ਦਾ ਮੁਰਦਾ ਸ਼ਰੀਰ । 7. ਆਕਾਸ਼ । 8. ਜਿਵੇਂ, (ਸ੍ਵਾਦਿਸ਼ਟ) ਚੂਰਨ (ਖਾਈਦਾ ਹੈ ਉਸੇ ਤਰ੍ਹਾਂ) ਕਿ ਕੋੜ੍ਹ ਕਿਰਲੀ ਕੀੜੇ (ਪਤੰਗੇ) ਖਾਂਦੀ ਹੈ । 9. (ਅਭੱਖ) ਬੁਰੇ ਭੋਜਨ (ਭਖੀ) ਖਾਣ ਵਾਲਾ । 10. ਰੇਤ ਦੇ ਸਾਰੇ ਕਿਣਕੇ । 11. ਸੂਰਜ ਦੀਆਂ ਕਿਰਣਾਂ । 12. ਚੰਦ੍ਰਮਾ ਦੀ (ਚੰਦ੍ਰਿਕਾ) ਚਾਨਣੀ ਦਾ ਵਿਸਤਾਰ ਮਾਪਿਆ ਜਾ ਸਕਦਾ ਹੈ । 13. ਅਕਾਸ਼ ਰੂਪ (ਪਟ) ਪੜਦੇ ਦੇ (ਅਧਾਰ) ਆਸ਼੍ਰਯ ਵਿਚਲੇ (ਉਡੂਗਨ) ਤਾਰਿਆਂ ਨੂੰ ਜਾਣਿਆਂ ਜਾ ਸਕਦਾ ਹੈ ? 14. (ਪਾਵਸ) ਵਰਖਾ ਰੁਤਿ ਦੇ (ਸ੍ਵੇਦਜਨ) ਸ੍ਵੇਦਜ (ਖਾਣੀ) ਦੇ ਜੀਵਾਂ ਦੀ (ਪ੍ਰਮਾ) ਗਯਾਨ ਨਾਲ (ਪ੍ਰਮਾਨ) ਗਿਣਤੀ ਮੰਨੀ ਜਾ ਸਕਦੀ ਹੈ । 15. (ਦਿਵ) ਆਸਮਾਨ ਦਾ ਵਿਗਯਾਨ ਅਨੁਮਾਨ ਦੀ ਸਾਰ ਨਾਲ ਜਾਣ ਲਈਏ (ਤਾਂ ਕੋਈ ਵਡੀ ਗਲ ਨਹੀਂ ਪਰ) 16. ਸੋਚ, ਵਿਚਾਰ । 17. ਪਵਿਤ੍ਰਤਾ । 18. ਪਤਿਤ ਤਾਈ ਤੇ ਭਰੋਸਾ ਰਖਣ ਵਾਲਾ । 19. ਬਹੁਤ ਹੀ ਪਤਿਤਪਣ ਨੂੰ ਫੈਲਾਉਣ ਵਾਲਾ । 20. ਮੇਰੇ ਹਿਰਦਯ ਵਿਚ 'ਪਤਿਤ ਪਾਵਨ' ਦਾ ਦਰਜਾ ਟਿਕਦਾ ਹੀ ਨਹੀਂ । 21. ਪਤਿਤਾਂ ਉਤੇ ਹੀ ਪ੍ਰਸੰਨ ਹੋਣਾ । 22 (ਵਿਮਾਤ੍ਰਿਨ) ਯਤੀਮਾਂ । 23. ਲੋਕਾਂ ਵਿਚ (ਸਿੱਧਿ) ਪ੍ਰਤਯਖ (ਨਿਰਧਨ) ਗ਼ਰੀਬ ਦਾ ਨਾਮ ਹੀ ਪਤਿਤ ਹੈ । 24. ਜਿਹੜਾ (ਆਥੀ) ਮਾਯਾਵਾਨ (ਸਾਮਰਥ) ਸਮਰਥਿਆ ਵਾਲਾ ਹੋਵੇ ਉਸ ਨੂੰ 'ਪਾਵਨ' ਕਹਿੰਦੇ ਹਨ । 25. ਹੇ ਸਤਿਗੁਰੂ ਸ੍ਰੀਚੰਦ੍ਰ ਜੀ ! ਰੂਪ (ਭਾਥੀ) ਭੱਥੇ ਵਾਲੇ (ਮੰਦੇ) (ਮੇਰੀ) ਪਤਿਤਤਾਈ ਹੀ (ਤੇਰਾ) ਬਾਣ ਹੈ ।

ਕ ਬੱਤ :—

ਮੋਰੋ ਨ ਕਰਮ ਧਰਮ, ਜਾਤਿ ਨਾਹੀ, ਪਾਤਿ ਨਾਹੀ,ਹਿੰਦੂ ਔ ਤੁਰਕ, ਮੁਲਾਂ, ਪੰਡਿਤ ਨ ਗਯਾਨੀਏਂ ॥
ਮੋਰੇ ਨਾ ਅੰਜੀਲ ਜਬੂਰ, ਤੌਰੇਤ, ਫੁਰਕਾਨ[1], ਆਗਮ[2] ਨਿਗਮ[3] ਉਪਨਿਸ਼ਦ ਨ ਧਯਾਨੀਏ॥
ਸਿਮ੍ਰਿਤਿ, ਪੁਰਾਨ, ਅਖਯਾਨ[4], ਉਪਾਖਯਾਨ[5] ਬਯਾਨ ਨ, ਕਿਸਏ ਕਹਾਨੀ ਹਦੀਸ ਨਾ-ਫੁਰਮਾਂਨੀਏ[6] ॥
ਦੋਜ਼ਖ਼ ਬਹਿਸ਼ਤ ਸ਼ਕਿਸਤ ਫਾਸ਼ ਜੰਗੇ ਯਾਸ[7], ਪੀਰ ਸ਼੍ਰੀ ਚੰਦਰ ਆਸ ਮਾਮੂਰੀ ਵੈਰਾਨੀਏ[8] ।੧੨੯॥
ਤੀਰਥਿਨ ਨਾ ਨਾਊਂ, ਦੇਵ ਮੰਦਿਰ ਪੁਜਾਊਂ ਨਾਹਿ, ਦ੍ਵਾਰਿਕਾ ਕੋ ਦ੍ਵਾਰ ਕਾ ਹੈ ਕਾਨ੍ਹ ਬਿਨ ਸੂਨੋ ਸੋ ॥
ਕਾਸ਼ਟ ਜਗਨਨਾਥ[9], ਪਾਹਨ ਵਿਸ਼੍ਵਨਾਥ ਥਪਯੋ[10],ਲੋਹ ਰਚਿ ਕਾਲਕਾ-ਕੋ[11] ਕੀਨੋ ਅਘ ਦੂਨੋ ਸੋ ॥
ਕੌਨ ਖਾਏ ? ਕੌਨ ਪਾਏ ? ਕੋਨ ਨ੍ਹਾਏ ? ਕੋਨ ਧਾਏ ? ਪਰੇ ਫੇਰ ਲਾਖਨ ਚੋਰਾਸੀ ਮਧਯ ਜੂਨੋ ਸੋ ॥
ਈਹਾਂ ਊਹਾਂ ਆਗੇ ਪਾਛੈ ਸਤਿਗੁਰੂ ਸ਼੍ਰੀਚੰਦਰ, ਨਾਮ ਕੈ ਉਚਾਰਨ ਤੇ ਉਦਯ ਚੰਦ-ਪੂਨੋ ਸੋ ।੧੩੦॥
ਆਸ ਪ੍ਰਭੁ ਨਾਮ ਕੀ, ਭਰੋਸੋ ਏਕ ਨਾਮ ਹੀ ਪੈ, ਸਾਜਨ, ਸੰਬੰਧਿ, ਬੰਧੁ[12] ਤਾਤ ਮਾਤ[13] ਸਾਕ ਹੈ ॥
ਨਾਮ ਦੇਵ, ਨਾਮ ਸੇਵ, ਨਾਮ ਹੀ ਕੋ ਜਾਨੋ ਭੇਵ, ਨਾਮ ਮੋਰੀ ਲੇਵਾ ਦੇਵੀ, ਨਾਮ ਜਪਿ ਪਾਕ ਹੈ[14] ॥
ਨਾਮ ਵੇਦ, ਨਾਮ ਭੇਦ, ਨਾਮ ਮੇਟ ਡਾਰੇ ਖੇਦ, ਨਾਮ ਨ ਉਚਾਰੇ ਚੇਦ ਕਰਮ ਬੇਬਾਕ ਹੈ[15] ॥
ਨਾਮ ਦਾਨ, ਦਾਤਾ ਨਾਮ, ਕਰਮ ਵਿਧਾਤਾ[16] ਨਾਮ, ਸਤਿਗੁਰੂ ਸ਼੍ਰੀਚੰਦਰ ਕੇਰੈ ਨਾਮ ਨਾਕ[17] ਹੈ ।੧੩੨॥
ਦਯਾ ਸਿੰਧੁ ਗਯਾਨ ਬਿੰਧਯ ਅਗਮ ਅਗਾਧ ਹਰਿ, ਹਰਿ ਕੇ ਉਪਾਧਿ ਨਿਜ ਸਾਧੁਨ ਉਬਾਰੀਏ ॥
ਕਲਿ ਕਾਲ ਹੂ ਮੈਂ ਕਾਮਤਰੁਵਰ ਉਪਬਨ, ਕੋਪ ਕੀ ਕਰਾਲ ਜ੍ਵਾਲ ਜ੍ਵਾਲ ਸੋਂ ਨ ਜਾਰੀਏ[18] ॥
ਕੁੰਦ ਮੰਜੁ ਫੂਲ ਮਾਲ, ਸੋਰਭ ਆਨੰਦ ਸਾਲ, ਕੰਠ ਮਾਹਿ ਡਾਲ ਤਰ ਪਾਵ ਨ ਲਤਾਰੀਏ[19] ॥
ਕਰੁਣਾ ਅਗਾਰ, ਸੁਭ ਗੁਣ ਕੇ ਭੰਡਾਰ ਗੁਰੂ, ਸ਼੍ਰੀ ਚੰਦਰ ਅਘ ਨਦੀ ਮਤ ਨਾਵ ਤਾਰੀਏ[20] ।੧੩੩॥

---

1. ਕੁਰਾਨ ਸ਼ਰੀਫ । 2. ਸ਼ਾਸਤ੍ਰ । 3. ਵੇਦ । 4. ਵਡੀ ਕਥਾ । 5. ਛੋਟੀ ਕਹਾਣੀ । 6. ਹਦੀਸਾਂ ਦੀ ਸਿਖਿਆ ਤੋਂ (ਨਾਫੁਰਮਾਨ) ਇਨਕਾਰੀ ਹਾਂ । 7. (ਯਾਸ) ਬੁਰਿਆਈ ਦੇ ਜੰਗ ਵਿਚ ਹੀ ਦੋਜ਼ਖ਼ ਤੇ ਬਹਿਸ਼ਤ (ਸ਼ਕਿਸਤ ਫਾਸ਼) ਹਾਰ ਗਏ ਹੋਏ ਹਨ । 8. (ਇਕ) (ਪੀਰ) ਸਤਿਗੁਰੂ ਸ਼੍ਰੀਚੰਦ੍ਰ ਜੀ ਦੀ ਆਸ ਵੈਰਾਨੀ ਵਿਚ (ਮਾਮੂਰੀ) ਆਬਾਦੀ ਹੈ । 9. ਲੱਕੜੀ (ਦੀ ਮੂਰਤਿ) ਦਾ ਜਗਨਨਾਥ ਹੈ । 10 ਪੱਥਰ ਦਾ ਵਿਸ਼੍ਵਨਾਥ ਹੈ । 11. ਲੋਹੇ ਦੀ ਰਚੀ ਹੋਈ (ਮੂਰਤੀ ਨੂੰ) ਕਾਲਕਾ (ਕੈ) ਥਾਪ ਕੇ । 12. ਭਾਈ । 13. ਪਿਉ ਮਾਂ । 14. ਨਾਮ ਦਾ ਜਪ ਹੀ (ਮੇਰੇ ਵਾਸਤੇ) ਪਵਿਤ੍ਰ ਹੈ 15. ਨਾਮਾਂ ਨੂੰ (ਚੇਦ=ਚ+ਏਦ) ਫਿਰ ਇਸ ਤਰਾਂ (ਨਿਸਚਯ ਨਾਲ) ਉਚਾਰੇ (ਜਿਸ ਕਰਕੇ) ਕਰਮਾਂ ਤੋਂ (ਬੇਬਾਕ) ਨਿਡਰ ਹੋ ਸਕੇ । 16. ਕਰਮਾਂ ਦਾ ਫਲ ਦੇਣ ਵਾਲਾ । 17. ਸ੍ਵਰਗ; ਨੱਕ । 18. ਕਲਿਯੁਗ ਦੇ ਸਮਯ ਵਿਚ (ਉਦਾਸੀ ਪੰਥ) (ਕਾਮਤਰੁਵਰ) ਕਲਪ ਬ੍ਰਿਛਾਂ ਦਾ (ਉਪਬਨ) ਬਗੀਚਾ ਹੈ, ਭਯਾਨਕ ਕ੍ਰੋਧ ਰੂਪ ਅੱਗ ਦੀ ਲਾਟ ਨਾਲ ਨਾਂ ਸਾੜੋ । 19. ਚੰਬੇ ਦੇ ਚਿਟੇ ਫੂਲਾਂ ਦੀ ਮਾਲਾ (ਜਿਹੜੀ ਕਿ) (ਸੋਰਭ) ਸੁਗੰਧੀ ਤੇ ਆਨੰਦ ਦਾ (ਸਾਲ) ਘਰ ਹੈ (ਉਸ ਨੂੰ) ਗਲ ਵਿਚ ਪਾ ਕੇ ਹੁਣ ਪੈਰਾਂ ਹੇਠ ਨਾ ਲਤਾੜੋ । 20. ਕ੍ਰਿਪਾ ਦੇ ਘਰ ਚੰਗਿਆਂ ਗੁਣਾਂ ਦੇ ਭੰਡਾਰ ਰੂਪ ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ ! ਪਾਪਾਂ ਦੀ ਨਦੀ ਚੋਂ (ਮਤ) ਪੰਥ ਰੂਪ ਬੇੜੀ ਨੂੰ ਤਾਰ ਲੋ !

**ਕਬਿੱਤ :**

ਨੈਨਨ ਮੈਂ ਬੈਨਨ, ਗਜਿੰਦਨ[1] ਕੀ ਸੈਨਨ ਮੇਂ, ਕਮਾਂ ਬਾਨ ਪੈਨਨ[2] ਮੇਂ, ਅਸ੍ਵਨ[3] ਕੀ ਧੂਰਿ ਮੈਂ ॥
ਰੰਭਾ, ਉਰਵਸੀ, ਸਚੀ, ਰਤੀ, ਰੂਪਰਾਸਿ-ਖਚੀ[4], ਹਾਵ ਭਾਵ ਨ੍ਰਿਤ੍ਯ ਦਾਵ ਯੁਕਤ ਪੇਖੀ ਹੂਰ ਮੈਂ ॥
ਨਾਰਦ ਮੈ, ਸਾਰਦ[5] ਮੈ, ਸਾਰਦ ਕੇ ਬਾਰਿਦ[6] ਮੈ, ਜ੍ਵਾਲਾ[7] ਮੈ, ਉਜਾਲਾ ਮੈ, ਚੰਦ੍ਰ ਪੁਨਿ ਸੂਰ[8] ਮੈਂ ।੭॥
ਆਦਿ ਬ੍ਰਹਮਚਾਰੀ, ਯਤਧਾਰੀ, ਜਟਧਾਰੀ ਸ਼ੰਭੁ, ਗੁਰੂ ਸ਼੍ਰੀਚੰਦ੍ਰ ਪ੍ਰਭੂ ਏਕ ਪੇਖ੍ਯੋ ਨੂਰ[9] ਮੈ ।੧੩੩॥
ਗਜ਼ਾਨਿਨਿ ਮੈ, ਧਜਾਨਿਨਿ ਮੈ, ਸਜਾਨਿਨਿ ਮਹਾਨਨ ਮੈ, ਮਾਨਨ ਨਿਮਾਨਨ ਮੈ, ਰਾਨਿਨਿ ਕੇ ਪੁਰ[10] ਮੈ ॥
ਅਕਾਸ਼ ਮੈ, ਪ੍ਰਕਾਸ਼ ਮੈ, ਅਵਾਸ[11], ਦੇਵ-ਵਾਸ ਮੈ, ਉਸਾਸ[12] ਮੈ, ਸ੍ਵਾਸ ਮੈ, ਵਿਕਾਸ਼ ਮੈ ਔ ਧੂਰਿ ਮੈ ॥
ਰੰਗ ਰੂਪ ਸੁੰਦਰ ਮੈ, ਦੇਵੀਗੁਨ ਮੰਦਰ ਮੈ, ਇੰਦਰ, ਉਪਿੰਦਰ[13], ਨਰਿੰਦਰ[14] ਹਜ਼ੂਰ[15] ਮੈ ॥
ਆਦਿ ਬ੍ਰਹਮਚਾਰੀ ਯਤਧਾਰੀ ਜਟਧਾਰੀ ਸ਼ੰਭੁ, ਗੁਰੂ ਸ਼੍ਰੀਚੰਦ੍ਰ ਪ੍ਰਭੂ ਏਕ ਪੇਖ੍ਯੋ ਨੂਰ ਮੈ ।੧੩੪॥
ਕਹੂੰ ਪੈ ਦਿਗੰਬਰ, ਮ੍ਰਿਗੰਬਰ, ਗਜੰਬਰ ਓਢੇ[16], ਆਸਨ ਬਾਘੰਬਰ[17] ਲਿਪਤ ਮੁਖ ਧੂਰਿ ਮੈ ॥
ਕਹੂੰ ਜਪਮਾਲਾ ਲੈ ਸ਼ਿਵਾਲਯ ਨਿਜ-ਆਲਯ[18] ਕੀਨ, ਪਾਣੀ ਕਾ ਪਿਆਲਾ ਨ, ਨਿਵਾਲਾ ਨਾਹਿ ਚੂਰਮੈ[19] ॥
ਕਹੂੰ-ਕਰ ਕਰਦ ਮਰਦ ਗਰਦ ਗਰਦ ਕਰੈ ਮਾਰ[20], ਦੁੰਦਭਿ[21] ਧੁੰਕਾਰ ਨਾਇ[22] ਸ਼ਹਪੂਰ[23] ਤੂਰ[24] ਮੈ ॥
ਆਦਿ ਬ੍ਰਹਮਚਾਰੀ ਯਤਧਾਰੀ ਜਟਧਾਰੀ ਸ਼ੰਭੁ, ਗੁਰੂ ਸ਼੍ਰੀ ਚੰਦਰ ਵ੍ਯਾਪ ਰਹ੍ਯੋ ਸਭ ਨੂਰ ਮੈ ।੧੩੫॥
ਕਹੂੰ ਰਿਸ਼ੀ ਝੁੰਡ ਮੁੰਡ ਜਟਾ ਤੁੰਡ ਸਾਜ ਫਿਰੈ[24], ਕਹੂੰ ਵੇਦ ਵਾਦ ਕੋ ਸੰਵਾਦ ਬਾਸ਼ਊਰ ਮੈ[25] ॥
ਕਹੂੰ ਤਨ ਤਾਪਤ ਵ੍ਯਾਪਤਿ ਅਗਨਿ-ਪੁੰਜ[26], ਕਹੂੰ ਲੇਤ ਸੁਧਾ ਪਾਦਸ਼ਾਹ ਨ ਗਰੂਰ ਮੈਂ[27] ॥
ਕਹੂੰ ਨੈਨ ਸੈਨ ਚਿਤੇ, ਰਵਿ ਸਸਿ ਕਾਂਪਤ ਹੈਂ, ਕਹੂੰ ਅਤ੍ਰਧਾਰੀ[28] ਛਤ੍ਰਧਾਰੀ ਪਰੇ ਧੂਰਿ ਮੈਂ ॥
ਆਦਿ ਬ੍ਰਹਮਚਾਰੀ ਯਤਧਾਰੀ ਜਟਧਾਰੀ ਸ਼ੰਭੁ, ਸ਼੍ਰੀ ਚੰਦਰ ਗੁਰੂ ਵ੍ਯਾਪ ਰਹ੍ਯੋ ਸਰਵ ਨੂਰ ਮੈਂ ।੧੩੬॥

---

1. ਵੱਡੇ ਹਾਥੀ । 2. ਤਿੱਖੇ । 3. ਘੋੜੇ । 4. ਰੰਭਾ, ਉਰਵਸੀ (ਅਪਸਰਾ) (ਸਚੀ) ਇੰਦ੍ਰ ਦੀ ਵਹੁਟੀ ਅਤੇ (ਰਤੀ) ਕਾਮਦੇਵ ਦੀ ਵਹੁਟੀ ਜਿਹੜੀਆਂ ਕਿ ਸ਼ਕਲ ਦੇ (ਰਾਸਿ) ਖ਼ਜਾਨੇ ਵਿਚ (ਖਚੀ) ਗੁੱਝੀਆਂ ਪਈਆਂ ਹਨ । 5. ਸਰਸ੍ਵਤੀ । 6. ਸਰਦ ਰੁਤਿ ਦੇ (ਬਾਰਿਦ) ਬੱਦਲਾਂ ਦੇ ਵਿਚ । 7. ਅੱਗ ਦੀ ਲਾਟ । 8. ਸੂਰਜ । 9. ਪ੍ਰਕਾਸ਼, ਚਮਕ । 10. ਸਮੂਹ, ਸਮੁਦਾਯ । 11. ਜੰਗਲ, ਬਨ; ਮਕਾਨ, ਮੰਦਿਰ, ਘਰ । 12. ਹਹੁਕਾ । 13. ਵਾਮਨਾਵਤਾਰ । 14. ਰਾਜਾ । 15. ਪਾਸ । 16. (ਪੈ) ਫਿਰ ਕਿਸੇ ਕੋਲ ਤਾਂ (ਦਿਗੰਬਰ) ਨੰਗ (ਪੁਣਾ) ਹੀ ਹੈ ਤੇ ਕੋਈ ਮ੍ਰਿਗ ਛਾਲਾ ਅਥਵਾ ਹਾਥੀ ਦੀ ਖਲ ਪਹਿਨੇ ਹੋਏ ਹੈਨ । 17. ਸ਼ੇਰ ਦੀ ਖੱਲ । 18. ਆਪਣਾ ਘਰ । 19. ਚੂਰਮੇ ਦੀ (ਨਿਵਾਲਾ) ਬੁਰਕੀ ਵੀ ਨਹੀਂ । 20. ਕਿਸੇ ਦੇ ਹੱਥ (ਕਰਦ) ਕ੍ਰਿਪਾਨ ਹੈ ਤੇ ਮਰਦਾਂ ਨੂੰ ਮਾਰ ਕੇ ਧੂੜ ਹੀ ਧੂੜ ਕਰ ਦਿੱਤਾ ਹੈ । 21. ਨਗਾਰਾ । 22. ਸ਼ਹਨਾਈ, ਤੁਰਹੀ । 23. ਇਕ ਵਾਜੇ ਦਾ ਨਾਮ ਹੈ । 24. (ਸ਼੍ਰੀ ਭਗਵਾਨ ਸਤਿਗੁਰੂ ਸ਼੍ਰੀਚੰਦ੍ਰ ਮਹਾਰਾਜ ਜੀ ਦੇ ਆਸ ਪਾਸ) ਕਿਤੇ ਰਿਸ਼ੀਆਂ ਦੇ (ਝੁੰਡ) ਜਥੇ (ਮੁੰਡ) ਸਿਰਾਂ ਤੇ (ਤੁੰਡ) ਉੱਚੀਆਂ ਜਟਾਂ ਸਜਾ ਕੇ ਬੈਠੇ ਹੋਏ ਹਨ । 25. ਕਿਤੇ ਵੇਦ ਵਾਦ (ਬਾਸ਼ਊਰ) ਅਦਬ ਨਾਲ ਹੋ ਰਿਹਾ ਹੈ । 26. ਕਿਤੇ ਸਮੁਦਾਯ ਅਗਨੀਆਂ ਨੂੰ (ਵ੍ਯਾਪਤਿ) ਚਹੁੰ ਪਾਸੀਂ ਕਰ ਕੇ (ਪੰਜ ਧੂਣੀਆਂ ਵਿਚ) ਸ਼ਰੀਰ ਨੂੰ ਤਪੌਂਦੇ ਹਨ । 27. ਕਿਤੇ ਬਾਦਸ਼ਾਹ (ਨ ਗ਼ਰੂਰ) ਨਿਰਾਭਿਮਾਨ ਹੋਏ ਹੋਏ (ਸੁਧਾ) ਚਰਨਾਮ੍ਰਿਤ ਲੈਂਦੇ ਹਨ । 28. ਅਸਤ੍ਰਧਾਰੀ ।

**ਕਬਿਤ :**

ਜਿਨੇਂ ਪੇਖ ਰੈਨ ਦਿਨਾ ਸੁਰਪਤਿ ਕਾਂਪਤ ਥਾ, ਡਗਡਗ ਅਹਿਪਤਿ[1], ਧਰਨੀ ਸਕੂਰਮੈ[2] ॥
ਜਿਨੇ ਖੰਡ ਡਾਰੇ[3] ਖੰਡ ਖੰਡਨ ਕੇ ਖੰਡਧਾਰੀ[4], ਤੁੰਡ ਗਜ ਝੁੰਡ ਕੇ ਭਸੁੰਡ ਕੀਨ ਦੂਰ ਮੈਂ[5] ॥
ਜਿਨੇ ਧਾਂਕ ਸਿੰਧੁਨ ਨਗਿੰਦਨ ਬੁਲਿੰਦਨ, ਲਪੇਟੀ ਪਟ ਬੇਟੀ ਆਨੇ ਭੇਟਨ ਹਜ਼ੂਰ ਮੈਂ[6] ॥
ਬਾਲ ਬ੍ਰਹਮਚਾਰੀ ਸ੍ਰੀ ਚੰਦਰ ਸਤਿਗੁਰੂ ਬਾਬਾ, ਤਿਨੈ ਤੂੰ ਨਿਵਾਵੇਂ ਕਜਾ ਹੈ ਭਰਾ ਤੇਰੇ ਨੂਰ ਮੈਂ ।੧੩੭॥

ਮੂਲ- ਬ੍ਰਹਮ[7] ਏਕ ਪ੍ਰਭੂ ਸ੍ਰੀ ਚੰਦ੍ਰ ਪੇਖਿਯਤ, ਤਾਂ ਤੇ ਤਣਾ ਏਕ ਹੀ ਸਬਲ ਅਨਭਿਤਾ[8] ਹੈ ॥
ਚਾਰੋਂ ਦਿਸ਼ਾ ਫੈਲ ਪਰੇ, ਚਾਰੋਂ ਕਾਂਡ[9], ਚਾਰੋਂ ਧੂਣੇ, ਫੂਲ, ਅਲਮਸਤ, ਗੋਂਦ, ਬਾਲੂ ਹਸਨ ਕਿੱਤਾ ਹੈ ॥
ਕਰ ਧਾਰ ਬਖ਼ਸ਼ਸ਼ ਕੀਨੀ ਹੈ ਚਤੁਰ ਵੇਦ,[10] ਭਗਵਾਨ[11], ਸੁਥਰਾ ਵਕਤਾਨੰਦ ਜਿੱਤਾ ਹੈ[12] ॥
ਮੀਹਾਂ, ਸੰਗਤ ਸਾਹਿਬ ਛੈਹੋਂ ਥਾਪ ਛਾਯਾ ਕੀਨਿ, ਸਤਿਗੁਰੂ ਸਰਵ-ਵਿਸ਼੍ਵ ਹਰਜੋ ਤਾਪ ਚਿੱਤਾ ਹੈ ।੧੩੮॥

ਦੋਹਰਾ : ਰੂਪ ਇਕਾਦਸ ਧਰਮਧਾਰਿ, ਪ੍ਰਗਟ ਭਏ ਜਗ ਆਇ ॥
ਜਿਹ ਜਿਹ ਚਰਨਨ ਰਤਿ ਗਹੀ[13], ਤਿਹ ਤਿਹ ਸਦਗਤਿ[14] ਪਾਇ ।੧੩੯॥

ਚੌਪਈ : ਪ੍ਰਿਥਮੇ ਸ੍ਰੀ ਚੰਦਰ ਪ੍ਰਭੁ ਬੰਦ ॥ ਧਰਮ-ਸਥਾਪਕ ਪਾਪ-ਨਿਕੰਦ ॥
ਬਾਰੰਬਾਰ ਕਮਲ ਪਗ ਬੰਦੋਂ ॥ ਸੁਨਿ ਹੈਂ ਵਿਨਯ ਅਨੰਦ-ਬੁਲੰਦੋਂ[16] ।੧੪੦॥

ਗੁਰੂ ਅਲਮਸਤ ਚਰਨ ਧਰ ਸੀਸਾ ॥ ਭਨਿ ਹੈਂ ਮੋਰਿ ਸਿਫਾਰਸ਼ ਈਸਾ[17] ॥
ਸਾਹਿਬ ਫੂਲ ਫੂਲੀਏ[18] ਮੋ ਪੈ ॥ ਅਵਗੁਣ ਪੇਖ ਨ ਭੂਲਿਯੋ ਮੋ ਪੈ ।੧੪੧॥
ਗੁਰੂ ਗੋਬਿੰਦ, ਗੁਰੂ ਗੋਬਿੰਦਾ[19] ॥ ਕਹੋ ਬੇਨਤੀ ਮੋਰਿ ਅਨਿੰਦਾ[20] ॥
ਬਾਲੂ ਹਸਨਾ ਤੁਮਰੋ ਨਾਮ ॥ ਹੋ ਪ੍ਰਸੰਨ ਵਰ ਪਾਉਂ ਲਲਾਮ ।੧੪੨॥

ਸਿਕਤਾ ਕਹੁ ਤੁਮ ਹੁਸਨੈ ਦਾਨੀ[22] ॥ ਨਾਮ ਅਰਥ ਤੇ ਹਮ ਨੇ ਜਾਨੀ ॥
ਕਣ ਰੇਤਾ[23] ਮੁਹਿ ਲੇਹੁ ਲਖਾਈ ॥ ਕ੍ਰਿਪਾ ਕਰੋ ਹੁਸਨਤਾ ਪਾਈ[24] ।੧੪੩॥
ਚਾਰੋਂ ਦਿਸ ਕੇ ਚਾਰਹੁੰ ਸੁਆਮੀ ॥ ਸਭਿ ਘਟਿ ਘਟਿ ਕੇ ਅੰਤਰਯਾਮੀ ॥
ਰਹੋ ਕ੍ਰਿਪਾ ਕਰਿ ਚਾਰਹੁੰ ਓਰ ॥ ਹਰੋ ਸਕਲ ਵਿਘਨਨ ਕੇ ਛੋਰ ।੧੪੪॥

---

1. ਸ਼ੇਸ਼ ਨਾਗ । 2. (ਕੂਰਮ) ਕੱਛੂ ਸਮੇਤ ਧਰਤੀ । 3. ਨਾਸ਼ ਕਰ ਸੁੱਟੇ । 4. ਖੰਡੇ (ਸ਼ਸਤ੍ਰਾਂ) ਨੂੰ ਧਾਰਨਵਾਲੇ । 4. ਸਮੂੰਹ ਹਾਥੀਆਂ ਦੇ (ਤੁੰਡ) ਮੂੰਹਾਂ (ਅੱਗਿਆਂ) ਵਾਲੇ (ਭਸੁੰਡ) ਯੋਧੇ ਦੂਰ ਕੀਤੇ ਹਨ । 6. ਜਿਹਨਾਂ ਦੀ ਧਾਂਕ ਸਮੁੰਦ੍ਰਾਂ ਤੇ (ਬੁਲਿੰਦਨ) ਉਚਿਆਂ (ਨਗਿੰਦਨ) ਪਹਾੜੀ ਰਾਜਿਆਂ ਵਿਚ ਸੀ (ਉਹ ਰਾਜੇ ਜਿਹਨਾਂ ਦੇ ਅੱਗੇ) ਕਪੜਿਆਂ ਵਿਚ ਲਪੇਟੀਆਂ ਹੋਈਆਂ (ਜੋਹਨਾਂ ਨੂੰ ਕਿਸੇ ਵੇਖਿਆ ਨਹੀਂ-ਉਹ) ਲੜਕੀਆਂ ਦੀਆਂ ਭੇਟਾਂ ਸਾਮ੍ਹਣੇ ਲਿਔਂਦੇ ਸਨ । 7. ਬੋਹੜ ਦਾ ਬੂਟਾ, ਬ੍ਰਹਮ ਵ੍ਰਿਛ । 8. ਨਿਰਭਯ । 9. ਟਾਹਣ । 10. ਜਾਣੋ । 11. ਸ੍ਰੀ ਭਗਤ ਭਗਵਾਨ ਜੀ । 12. ਸ੍ਰੀ ਵਕਤਾਨੰਦ ਜੀ ਤੇ ਅਜਿੱਤਾਨੰਦ ਜੀ ਹਨ । 13. ਪ੍ਰੀਤਿ ਕੀਤੀ । 14. ਉਚ ਗਤਿ ; ਮੁਕਤਿ । 15. ਪਾਪਾਂ ਨੂੰ ਨਾਸ ਕਰਨਵਾਲਾ । 16. ਵਡੀ ਪ੍ਰਸੰਨਤਾ ਨਾਲ 17: (ਈਸ਼ਾ) ਸ੍ਰੀ ਭਗਵਾਨ ਸਤਿਗੁਰੂ ਸ੍ਰੀਚੰਦ੍ਰ ਜੀ ਪਾਸ ਮੇਰੀ (ਕਵਿ ਦੀ) ਸਿਪਾਰਸ਼ ਕਰਨਗੇ (ਕਿ ਉਸ ਦੀ ਬੇਨਤੀ ਕਬੂਲ ਕਰੋ !) 18. ਪ੍ਰਸੰਨ ਹੋਈਏ । 19. ਹੇ ਸ੍ਰੀ ਗੁਰੂ ਗੋਂਵਿੰਦ ਸਾਹਿਬ ਜੀ ! ਗੁਰੂ ਪਰਮੇਸ੍ਵਰ (ਸ੍ਰੀ ਸਤਿਗੁਰੂ ਸ੍ਰੀ ਚੰਦ੍ਰ ਜੀ) ਦੇ ਅੱਗੇ । 20- ਉਸਤਤਿ ਵਾਲੀ ਮੇਰੀ ਬੇਨਤੀ (ਦੀ ਪਤ੍ਰਿਕਾ) ਕਹੋ । 21. ਸੁੰਦਰ । 22. ਤੁਸੀਂ (ਸਿਕਤਾ) ਰੇਤ ਨੂੰ ਵੀ (ਹੁਸਨੈ) ਚਮਕ ਦੇਣਵਾਲੇ ਹੋ । 23. ਰੇਤ ਦਾ ਕਿਣਕਾ । 24. (ਹੁਸਨਤਾ) ਲਿਸ਼ਕ ਪ੍ਰਾਪਤ ਕਰ ਸਕਾਂ । 25. ਪੜਦਾ, ਅੰਤਰ ।

ਬਖ਼ਸ਼ਸ਼ ਸ਼੍ਰੀਚੰਦ੍ਰ ਗੁਰੂ ਕੇਰੀ ॥ ਕਹਿੰ ਬਖ਼ਸ਼ੀਸ਼ ਯਾਹਿੰ ਤੇ ਟੇਰੀ ॥
ਹੇ ਭਗਵਾਨ ਭਗਤ ! ਪਰਵਾਨੂੰ ॥ ਜਗਦ-ਗੁਰੂ[1] ਕਹਿ ਕਹਿੰ ਭਗਵਾਨੂੰ ।੧੪੫॥

ਤੁਮ ਹੋ ਭਗਤ ਸਤਿਗੁਰੂ ਕੇਰੇ ॥ ਮਨ ਮੰਦਿਰ ਅੰਦਰ ਪ੍ਰਭੁ ਹੇਰੇ ॥
ਕਰਿ ਕਿਰਪਾ ਤੁਵ ਚਰਨ ਮਨਾਊਂ ॥ ਪਹੁੰਚਾਵੈ ਦਰਗਾਹੇ ਨਾਊਂ ।੧੪੬॥

ਦਰਗਹ ਤੁਮ ਪ੍ਰਵਾਨ ਸਦੀਵਾ ॥ ਗੁਰੁ-ਯਸ਼ ਕੇਰਿ ਲਖਾਵੋ ਸੀਵਾ[2] ॥
ਹੇ ਸੁਥਰੇ ਸ਼ਾਹ ! ਤੁਵ ਸਮ ਪਾਏ ॥ ਜੋ ਕਤ ਜਾਉਂ ਲਾਜ ਮਰਿ ਜਾਏ ।੧੪੭॥

ਹੇ ਅਜਿੱਤ ! ਨਹਿ ਜੀਤਾ ਜਾਊਂ ॥ ਪ੍ਰਭੁ ਢਿਗ ਨਿਸ਼ਚਯ ਵਿਨਯ ਅਲਾਊਂ[3] ॥
ਵਕਤਾਨੰਦ ਸੁ ਵਕਤਾਨੰਦ[4] ॥ ਤੁਵ ਕਿਰਪਾ ਤੇ ਹੋਹਿ ਸੁਛੰਦ[5] ।੧੪੮॥

ਮੀਹਾਂ ! ਮੀਂਹ ਮਿਹਰ ਕੋ ਪਾਇ ॥ ਘਾਟ ਨ ਹੋਵੈ ਦ੍ਰਵ੍ਯ[6] ਕਦਾਇ ॥
ਸੰਗਤ ਸਾਹਿਬ ! ਸੰਗਤਿ ਕੋ ਦੇਹੁ ॥ ਜ਼ਹਿੰ ਸਤਿਗੁਰੂ ਕੋ ਗੁਨ ਗਨ ਗੇਹੁ ।੧੪੯॥
ਬਹੁਰ ਬਹੁਰ ਪਦ ਬੰਦਨ ਠਾਨੋਂ ॥ ਅਰਜ਼ ਉਚਾਰਤ ਦੀਨ ਨਿਮਾਨੋ ॥
ਚਾਰੋਂ ਧੂਣੋਂ ਕੇਰ ਮਹੰਤ ॥ ਭੇਖ-ਟੇਕਧਰਿ[7] ਸੰਤ ਅਨੰਤ ।੧੫੦॥

ਛਹਹੁੰ ਬਖ਼ਸ਼ਸ਼ਨ ਕੇਰੇ ਸਾਧੂ ॥ ਕੀਰਤਿਵੰਤ[8] ਦਯਾਲ ਅਗਾਧੂ ॥
ਤਪ ਬ੍ਰਤ ਲੀਨਿ ਬ੍ਰਹਮ ਰਸ ਜਾਨਹਿ ॥ ਏਕ ਆਤਮਹਿ ਦ੍ਰਿੜ ਪਰਮਾਨਹਿ ।੧੫੧।

ਸਭਿ ਕੀ ਚਰਨ ਕਮਲ ਰਜ ਚਾਹੋਂ ॥ ਬਿਨ-ਪਗ[9] ਕੇਰੋ ਸੰਗ ਨਿਬਾਹੋਂ ॥
ਇਹ ਅਰਦਾਸ ਭਨੋ ਪ੍ਰਭੁ ਆਗੈ ॥ ਲੋਕਾ ਲੋਕ ਰਹੋਂ ਪਗ ਲਾਗੇ ।੧੫੨।

ਦੋਹਰਾ : ਸੰਮਤ ਬਿਕ੍ਰਮ ਨ੍ਰਿਪਤਿਵਰ, ਬਾਣ ਨੈਨ ਨਭ ਪੱਖ[10] ॥
ਬ੍ਰਿਖ ਰਾਸ਼ਿ[11] ਕ੍ਰਿਸ਼ਣੈਕਦਸਿ[13], ਭੌਮ ਸੁ ਬਾਸਰ ਦੱਖ[13] ।੧੫੩॥

ਥਲ ਕਰਪੂਰੇ[13] ਬਾਸ[14] ਭਲ, ਗ੍ਰੰਥ ਅਰੰਭਜੋ ਜਾਨ ॥
ਕੀਨਿ ਅੰਤ ਸਮਾਪਤੀ, ਨਿਰਵਿਘਨਹਿ ਭਗਵਾਨ ।੧੫੪॥

ਸ਼੍ਰੀਚੰਦ੍ਰ ਪ੍ਰਭੁ ਦਯਾ ਕਰਿ, ਲਿਹੁ ਨਿਜ ਪਗਨ ਮਿਲਾਇ ॥
ਬਿਗਰੇ ਨਾਹਿਨ ਲੋਕ ਦ੍ਵੈ, ਹੋਵਹੁ ਦਾਸ ਸਹਾਇ ।੧੫੫॥

ਇਤਿ ਸ਼੍ਰੀ ਭਗਵਾਨ ਸਤਿਗੁਰੂ ਮਹਾਰਾਜ ਸ਼੍ਰੀਚੰਦ੍ਰ ਜੀ ਵਿਨਯ ਪਤ੍ਰਿਕਾ
ਸ੍ਵਾਮੀ ਹਰਿਨਾਮਦਾਸ ਵਿਰਚਿਤਾਯਾਂ ਸਮਾਪਤਿ ਮਸਤੁ ਸੁਭ ਮਸਤੁ ॥

---

1. ਸ਼੍ਰੀ ਸਤਿਗੁਰੂ ਸ਼੍ਰੀਚੰਦ੍ਰ ਜੀ । 2. ਹੱਦ; ਅੰਤ; ਨਤੀਜਾ । 3. ਕਹਾਂ । 4. ਅਨੰਦ ਦਾਯਕ ਵਕਤਾ । 5. ਉਤਮ ਛੰਦ । 6. ਧਨ । 7. ਭੇਖ ਦੀ ਟੇਕ ਰੱਖਣਵਾਲੇ । 8. ਸ਼ੋਭਾ ਵਾਲੇ, ਪ੍ਰਸਿੱਧ । 9. ਪਿੰਗਲਾ । 10. ਪੰਦਰਾ ਸੌ ਪੰਜੀ । 11. ਵਿਸਾਖ ਦਾ ਮਹੀਨਾ । 12. (ਦੱਖ) ਠੀਕ (ਭੌਮ) ਮੰਗਲ (ਬਾਸਰ) ਵਾਰ ਸ਼ੁਭ ਸੀ (ਜਿਸ ਦਿਨ ਵਿਨਯ ਪਤ੍ਰਿਕਾ ਲਿਖੀ ਗਈ ਅਤੇ ਸੰਪੂਰਣ ਇਤਿਹਾਸ ਲਿਖਣ ਦੀ ਇਛਯਾ ਕੀਤੀ ਸੀ) । 13. ਕਪੂਰਥਲੇ ਵਿਚ । 14. ਘਰ; ਮਕਾਨ; ਨਿਵਾਸ; ਰਿਹਾਯਸ਼ ।